



# Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ  ਅਗਸਤ ੧੯੮੦

ਜਿਲਦ ਨੰ: ੫ ਅੰਕ ਨੰ: ੧੦

ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : ੧-੫੦ ਰੁਪਿਆ
ਸਾਲਾਨਾ ਚੰਦਾ ਦੇਸ : ੧੫ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧.
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।



ਮੁਖ ਪੰਨੇ ਦਾ ਚਿੱਤਰ : ਲਾਲ ਕਿਲ੍ਹਾ ਦਿੱਲੀ
ਚਿਤਰਕਾਰ : ਸੁਖਵੰਤ

ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਸਿਧ ਪੰਜਾਬੀ ਲੇਖਕ ਰਾਮ ਸਰੂਪ ਅਣਖੀ ਨੂੰ ਉਸਦੇ ਨਾਵਲ 'ਸੁਲਗਦੀ ਰਾਤ' ਦੇ ਇਸ ਸਾਲ ਦੀ ਵਧੀਆ ਸਾਹਿਤਕ ਪੁਸਤਕ ਹੋਣ ਦੇ ਆਧਾਰ ਤੇ ੨੫੦੦/ ਰੁ ਦਾ ਇਨਾਮ ਦਿਤਾ ਹੈ। 'ਵਰਿਆਮ' ਵਲੋਂ ਵਧਾਈਆਂ।

Sri Satguru Jagjit Singh Ji Elibrary NamdhariElibrary@gmail.com

# ਸੰਪਾਦਕੀ

੧੫ ਅਗਸਤ ਨੂੰ ਲਾਲ ਕਿਲੇ ਦੀ ਫਸੀਲ ਤੋਂ ਪ੍ਰਧਾਨ ਮੰਤਰੀ ਸ਼੍ਰੀਮਤੀ ਇੰਦਰਾ ਗਾਂਧੀ ਵਲੋਂ ਅਜ਼ਾਦੀ ਦਿਵਸ ਤੇ ਕੌਮ ਦੇ ਨਾਮ ਸੰਦੇਸ਼ ਦੀ ਸ਼ੁਰੂਆਤ ਹੀ ਇਕ ਦਰਦ ਭਰੀ ਹੂਕ ਨਾਲ ਹੋਈ। ਮੁਰਾਦਾਬਾਦ ਵਿਚ ਹਿੰਸਕ ਫਸਾਦਾਂ ਦਾ ਹੋਣਾ ਅਤੇ ਬਾਅਦ ਵਿਚ ਯੂ. ਪੀ. ਦੇ ਵੱਖ ਵੱਖ ਸ਼ਹਿਰਾਂ ਵਲ ਫੈਲਣਾ ਇਹ ਸਮੁਚੀ ਕੌਮ ਵਾਸਤੇ ਹੀ ਡੂੰਘੀ ਸੋਚ ਦਾ ਵਿਸ਼ਾ ਹੈ। ਆਸਾਮ ਵਿਚ ਚਲਦਾ ਅੰਦੋਲਨ ਕਿਸੇ ਨਾ ਕਿਸੇ ਰੂਪ ਵਿਚ ਸ਼ਾਂਤ ਹੋਇਆ ਸੀ ਕਿ ਬੜੇ ਯੋਜਨਾ ਬਧ ਤੁਰੀਕੇ ਨਾਲ ਨਵੇਂ ਫਸਾਦ ਸ਼ੁਰੂ ਹੋ ਗਏ ਹਨ। ਅੰਗਰੇਜ਼ਾਂ ਤੋਂ ੩੩ ਸਾਲ ਪਹਿਲਾਂ 'ਬਿਨਾਂ ਖੜਗ ਬਿਨਾਂ ਢਾਲ' ਜਿਹੜੀ ਅਜ਼ਾਦੀ ਪ੍ਰਾਪਤ ਹੋਈ ਸੀ ਜਿਨ੍ਹਾਂ ਨੇ ਉਸ ਵੇਲੇ ਹੋਏ ਫਸਾਦ ਵੇਖੇ ਸੁਣੇ ਹਨ ਉਹ ਹੁਣ ਵੀ ਸੋਚ ਕੇ ਤ੍ਰਭਕ ਉਠਦੇ ਹਨ। ਪੰਜਾਬੀਆਂ ਨੂੰ ਤਾਂ ਖਾਸ ਕਰਕੇ ਉਹ ਨਹੀਂ ਭੁਲਣੇ ਚਾਹੀਦੇ ਜਦੋਂ ਪੰਜਾਬੀਅਤ ਲਹੂ ਲਹਾਣ ਹੋਈ ਸੀ ਅਤੇ ਰਾਵੀ ਦਾ ਪਾਣੀ ਪੰਜਾਬੀਆਂ ਦੇ ਖੂਨ ਨਾਲ ਭਰਿਆ ਵਗਦਾ ਸੀ। ਅਸ਼ਰਫੁਲ ਮਖਲੂਕ ਇਨਸਾਨ ਉਸ ਵੇਲੇ ਖੂੰਖਾਰ ਕਿਸਮ ਦਾ ਜਾਨਵਰ ਬਣ ਗਿਆ ਸੀ।

ਬੀਤੇ ਤੇਤੀ ਸਾਲ ਵਿਚ ਦੇਸ਼ ਕਿਥੇ ਦਾ ਕਿਥੇ ਪਹੁੰਚ ਗਿਆ ਹੈ। ਹਰ ਪੱਖ ਤੋਂ ਕਿਨੀ ਤਰੱਕੀ ਹੋਈ ਹੈ। ਅਜ ਹਰ ਬਚਾ ਸਕੂਲੇ ਜਾਂਦਾ ਹੈ, ਘਰ ਟੈਲੀਵੀਜ਼ਨ ਹੈ। ਸੰਨ ੧੯੪੭ ਵਿਚ ਮਹੱਲੇ ਵਿਚ ਕਿਸੇ ਵਿਰਲੇ ਟਾਂਵੇ ਦੇ ਰੇਡੀਓ ਹੁੰਦਾ ਸੀ। ਅੱਜ ਚਾਰ ਚਾਰ ਸੈਟ ਘਰਾਂ 'ਚ ਜੁਲਦੇ ਫਿਰਦੇ ਹਨ। ਮਾਸਕਟ ਡੁਬਈ ਜਾਣ ਵਾਲਿਆਂ ਦੇ ਬਚੇ ਟੇਪ ਰਿਕਾਰਡਰਾਂ ਅਤੇ ਕੈਸਟਾਂ ਨਾਲ ਖੇਡਦੇ ਹਨ। ਟੈਰਾਲੀਨ ਅਤੇ ਪਾਲਿਸਟਰ ਤੋਂ ਘੱਟ ਕਪੜੇ ਨਹੀਂ ਪਾਏ ਜਾਂਦੇ। ਪਿੰਡ ਪਿੰਡ ਪਕੀਆਂ ਸੜਕਾਂ ਦੇ ਜਾਲ ਵਿਛੇ ਪਏ ਹਨ। ਟਰੈਕਟਰਾਂ ਟਰਾਲੀਆਂ ਦੀ ਪਿੰਡਾਂ ਵਿਚ ਭਰਮਾਰ ਹੋਈ ਪਈ ਹੈ ? ਭਾਰਤ ਐਟਮੀ ਤਾਕਤ ਹੈ। ਰੋਹਿਣੀ ਵਰਗਾ ਉਪਗ੍ਰਹਿ ਪੁਲਾੜ ਵਿਚ ਛੱਡ ਕੇ ਸਾਇੰਸ ਦੀ ਦੁਨੀਆਂ ਵਿਚ ਨਾਮ ਰੋਸ਼ਨ ਕਰ ਰਿਹਾ ਹੈ। ਦੇਸ਼ ਵਿਚ ਕਈ ਵਾਰ ਹਕੂਮਤਾਂ ਬਦਲਣ ਦਾ ਤਜਰਬਾ ਵੀ ਲੋਕਾਂ ਕਰ ਲਿਆ ਹੈ। ਦੇਸ਼ ਨੇ ਦੋ ਵਡੀਆਂ ਜੰਗਾਂ ਵੀ ਜਿਤਿਆਂ ਹਨ ਪਰ ਫਿਰ ਵੀ ਦੇਸ਼ ਦੀ ਅਖੰਡਤਾ ਨੂੰ ਸੱਟ ਮਾਰਨ ਵਾਲੀਆਂ ਰੁਚੀਆਂ ਤੇ ਕਾਬੂ ਨਹੀਂ ਪਾਇਆ ਗਿਆ। ਕਦੇ ਕਿਸੇ ਪਾਸਿਓਂ ਵਖੇਵਤਾ ਦੀ ਸੁਰ ਉਠਦੀ ਹੈ ਅਤੇ ਕਦੇ ਕਿਸੇ ਪਾਸਿਓਂ ? ਕਿਸੇ ਵੀ ਹਾਲ ਸਹੀ, ਪਰ ਦੇਸ਼ ਦੀ ਗੱਡੀ ਇਸ ਖੇਤਰ ਦੇ ਬਾਕੀ ਦੇਸ਼ਾਂ ਨਾਲੋ ਸੌਹਣੀ ਚਲਦੀ ਰਹੀ ਹੈ ਅਤੇ ਮਜ਼ਬੂਤੀ ਨਾਲ ਵੀ। ਇਹ ਸਥਿਰਤਾ ਹੀ ਹੈ ਜਿਹੜੀ ਕੁਝ ਬਾਹਰਲੀਆਂ ਤੇ ਕੁਝ ਅੰਦਰਲੀਆਂ ਸਵਾਰਥੀ ਸ਼ਕਤੀਆਂ ਨੂੰ ਚੁਭਦੀ ਰਹਿੰਦੀ ਹੈ। ਵਿਦੇਸ਼ੀ ਏਜੰਸੀਆਂ ਦਾ ਇਹਨਾਂ ਫਸਾਦਾਂ ਵਿਚ ਹੱਥ ਸਾਬਤ ਕਰਨਾ ਤਾਂ ਸਰਕਾਰ ਦਾ ਕੰਮ ਹੈ ਅਤੇ ਭਾਵੇਂ ਸਾਬਤ ਕਰਨਾ ਮੁਸ਼ਕਲ ਵੀ ਹੋਵੇ ਪਰ ਸਾਧਾਰਨ ਤੋਂ ਸਾਧਾਰਨ ਸੋਚ ਵਾਲਾ ਬੰਦਾ ਵੀ ਅੰਦਾਜ਼ਾ ਲਾ ਸਕਦਾ ਹੈ ਕਿ ਬਗੈਰ ਕਿਸੇ ਇਸ਼ੂ ਦੇ ਏਸ ਯੋਜਨਾ ਬਧ ਤਰੀਕੇ ਨਾਲ ਹਥਿਆਰਾਂ ਦੀ ਵਰਤੋਂ ਅਤੇ ਪੁਲਿਸ ਮੁਕਾਬਲੇ ਕੀ ਸੰਕੇਤ ਕਰਦੇ ਹਨ ? ਅਜ ਕਲ ਤਾਂ ਇਹ ਘਟਨਾਵਾਂ ਵਖ ਵਖ ਤੇ ਦੂਰ ਦੁਰਾਡੇ ਪ੍ਰਦੇਸ਼ਾਂ ਵਿਚ ਹੁੰਦੀਆਂ ਹਨ ਕਲ ਨੂੰ ਇਹ ਸਾਰੇ ਤੱਤ ਇਕ ਲੜੀ ਵਿਚ ਵੀ ਪਰੋਏ ਜਾ ਸਕਦੇ ਹਨ। ਇਹ ਹੀ ਕੁਝ ਸਾਮਰਾਜੀ ਤਾਕਤਾਂ ਦਾ ਘਨਾ [illegible]ਣਾ ਮਨਸੂਬਾ ਹੈ। ਉਸ ਵੇਲੇ ਹਾਲਾਤ ਕਾਬੂ ਤੋ ਬਾਹਰ ਹੋ ਜਾਣਗੇ। ਸਰਕਾਰ ਨੂੰ ਚਾਹੀਦਾ ਹੈ ਕਿ ਦੇਸ਼ ਦੀ ਅਖੰਡਤਾ ਨੂੰ ਖੇਰੂੰ ਖੇਰੂੰ ਕਰਨ ਵਾਲੀਆਂ ਸ਼ਕਤੀਆਂ ਭਾਵੇਂ ਕੋਈ ਵੀ ਹੋਣ ਉਹਨਾਂ ਨੂੰ ਬੇ ਕਿਰਕ ਹੋ ਕੇ ਤਗੜੀ ਸਟ ਮਾਰੇ ਨਹੀਂ ਤਾਂ ਮੌਕਾ ਹਥੋਂ ਨਿਕਲ ਜਾਵੇਗਾ।

—ਜਗਦੀਸ਼ ਸਿੰਘ

● ਆਜ਼ਾਦੀ ਬਰਕਤਾਂ ਦੀ ਬਰਕਤ ਹੈ ਤੇ ਜ਼ਿੰਦਗੀ ਦੇ ਅੰਤਮ ਮਨੁੱਖੀ ਟੀਚੇ ਉੱਤੇ ਪਹੁੰਚਣ ਦੀ ਸ਼ਾਹ ਰਾਹ ਹੈ।

– ਗੁਰਬਖਸ਼ ਸਿੰਘ

● ਐਸੀ ਅਮੀਰ ਕੌਮ ਨਾਲੋਂ ਜੋ ਸੁਤੰਤਰਤਾ ਦਾ ਪਿਆਰ ਗੁਆ ਚੁੱਕੀ ਹੈ, ਮੈਂ ਉਸ ਗਰੀਬ ਕੌਮ ਨਾਲ ਨਾਤਾ ਰੱਖਣਾ ਪਸੰਦ ਕਰਦਾ ਹਾਂ। ਜੋ ਸੁਤੰਤਰ ਹੈ।

—ਵੂਡਰੋ ਵਿਲਸਨ

Sri Satguru Jagjit Singh Ji Elibrary NamdhariElibrary@gmail.com

# ਹਾਕੀ ਗੋਲਡ ਮੈਡਲ

ਹੁਣੇ ਹੁਣੇ ਹੋਈਆਂ ਮਾਸਕੋ ਓਲੰਪਿਕਸ ਵਿਚੋਂ ਭਾਰਤ ਕੇਵਲ ਇਕੋ ਇਕ ਮੈਡਲ, ਹਾਕੀ ਦਾ ਸੋਨ ਤਗਮਾ, ਜਿਤ ਕੇ ਲਿਆਇਆ ਹੈ। ਇਹ ਮੈਡਲ ਬਹੁਤ ਸਹਿਕਵਾਂ ਪ੍ਰਾਪਤ ਹੋਇਆ ਹੈ ਇਸ ਵਾਸਤੇ ਇਸ ਦੀ ਖੁਸ਼ੀ ਕੁਦਰਤੀ ਹੀ ਹੈ ? ਪੂਰੇ ਸੋਲਾਂ ਸਾਲਾਂ ਬਾਅਦ ਉਲਪਿੰਕ ਹਾਕੀ ਦੇ ਫਾਈਨਲ ਵਿਚ ਭਾਰਤ ਦਾ ਪਰਵੇਸ਼ ਹੋਇਆ ਅਤੇ ਸਪੇਨ ਨਾਲ ਫਸਵੇਂ ਮੁਕਾਬਲੇ ਪਿਛੋਂ ਇਹ ਜਿਤ ਦਾ ਤਾਜ ਨਸੀਬ ਹੋਇਆ ਹੈ। ਨਿਰਸੰਦੇਹ ਇਸ ਪ੍ਰਾਪਤੀ ਨੂੰ ਘਟਾਇਆ ਨਹੀਂ ਜਾ ਸਕਦਾ। ਇਹ ਮਹਾਨ ਜਿਤ ਸੀ ਅਤੇ ਉਸ ਵੇਲੇ ਨਸੀਬ ਹੋਈ ਜਦੋਂ ਕਿ ਇਸ ਦੀ ਅਤਿਅੰਤ ਲੋੜ ਸੀ। ਭਾਰਤੀ ਹਾਕੀ ਦੀ ਹਾਲਤ ਬਹੁਤ ਤਰਸਯੋਗ ਹੈ। ਸਿਆਸਤ ਨੇ ਇਹਨੂੰ ਚੋਟੀ ਤੋਂ ਸਤਵੇਂ ਥਾਂ ਪਹੁੰਚਾ ਦਿਤਾ ਸੀ। ਖਿਡਾਰੀਆਂ ਵਿਚ ਨਿਰਾਸਤਾ ਅਤੇ ਉਦਾਸੀਨਤਾ ਫੈਲੀ ਹੋਈ ਸੀ। ਅਜਿਹੀ ਹਾਲਤ ਵਿਚ ਹਾਕੀ ਗੋਲਡ ਮੈਡਲ ਦੀ ਪ੍ਰਾਪਤੀ ਜੀਅ ਦਾਨ ਤੋਂ ਕੋਈ ਘਟ ਨਹੀਂ।

ਇਹ ਠੀਕ ਹੈ ਕਿ ਇਹਨਾਂ ਮੁਕਾਬਲਿਆਂ ਵਿਚ ਪਾਕਿਸਤਾਨ, ਆਸਟਰੇਲੀਆ, ਨਿਊਜ਼ੀਲੈਂਡ, ਹਾਲੈਂਡ, ਪਛਮੀ ਜਰਮਨੀ ਆਦਿ ਦੀਆਂ ਟੀਮਾਂ ਨਹੀਂ ਸਨ ਆਈਆਂ। ਪਰ ਜਿਹੜੇ ਮੁਕਾਬਲੇ ਸਪੇਨ ਅਤੇ ਰੂਸ ਨਾਲ ਹੋਏ ਉਹ ਕੋਈ ਘੱਟ ਨਹੀਂ ਸਨ। ਆਸਟਰੇਲੀਆ ਦੀ ਔਰਤਾਂ ਦੀ ਟੀਮ ਗਈ ਹੋਈ ਸੀ ਜੇ ਮਰਦਾਂ ਦੀ ਨਹੀਂ ਗਈ ਤਾਂ ਕੋਈ ਹੋਰ ਗਲ ਹੋਵੇਗੀ। ਭਾਰਤੀ ਟੀਮ ਨੇ ਜੋ ਗੋਲ ਕਰਨ ਦਾ ਸਿਲਸਲਾ ਬਣਾਈ ਰਖਿਆ ਹੈ ਉਸ ਦੇ ਰੂਬਰੂ ਕਿਸੇ ਵੀ ਦੇਸ਼ ਦੀ ਟੀਮ ਦਾ ਚੰਗਾ ਮੁਕਾਬਲਾ ਹੋ ਸਕਦਾ ਸੀ। ਇਸ ਵਾਸਤੇ ਇਸ ਜਿਤ ਨੂੰ ਘਟਾ ਕੇ ਨਹੀਂ ਦੇਖਣਾ ਚਾਹੀਦਾ ਇਹ ਬਹੁਤ ਵਕਤ ਸਿਰ ਅਤੇ ਅਤਿਅੰਤ ਲੋੜੀਂਦੇ ਸਮੇਂ ਪ੍ਰਾਪਤ ਹੋਈ ਹੈ। ਇਸ ਨਾਲ ਅਗਲੇ ਚਾਰ ਸਾਲਾਂ ਵਾਸਤੇ ਤਿਆਰੀ ਦਾ ਮੌਕਾ ਮਿਲਿਆ ਹੈ। ਖੁੱਸੀ ਹੋਈ ਪ੍ਰਤਿਭਾ ਮਿਲੀ ਹੈ।



ਮਾਸਕੋ ਓਲੰਪਿਕਸ ਵਿੱਚ ਭਾਰਤ—ਪੋਲੈਂਡ ਮੈਚ ਦਾ ਇਕ ਦ੍ਰਿਸ਼

Sri Satguru Jagjit Singh Ji Elibrary NamdhariElibrary@gmail.com

# ਸਹਿਯੋਗ

- ਪਿੰਡ ਹੇਠੀਆਂ (ਜ਼ਿਲਾ ਗੁਰਦਾਸਪੁਰ) ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਧਾਰਨ ਤੇ ੧੧ ਅਪ੍ਰੈਲ ੧੯੮੦ ਨੂੰ ਮੇਲਾ ਕੀਤਾ ਗਿਆ। ਇਸ ਅਵਸਰ ਤੇ ਸੂਬਾ ਕਰਤਾਰ ਸਿੰਘ ਜੀ ਵਲੋਂ ੫੦/- ਰੁ: ਵਰਿਆਮ ਨੂੰ ਪ੍ਰਾਪਤ ਹੋਏ ਹਨ।
- ਪਿਛਲੀ ਮਾਰਚ ਵਿਚ ਸੰਤ ਸਵਰਨ ਸਿੰਘ ਜੀ ਦਕੋਹਾ ਨਿਵਾਸੀ ਦੇ ਗ੍ਰਿਹ ਵਿਖੇ ਅਖੰਡ ਪਾਠ ਅਤੇ ਕੀਰਤਨ ਸਮਾਗਮ ਹੋਇਆ ੨੧/- ਰੁਪੈ ਘਰ ਵਲੋਂ ਅਤੇ ੫/- ਰੁਪੈ ਸੰਤ ਹਰਨਾਮ ਸਿੰਘ ਜੀ ਰੋੜਸ ਦੇ, ਪਾਠੀ ਜਥੇ ਵਲੋਂ ਵਰਿਆਮ ਨੂੰ ਸਹਿਯੋਗ ਮਿਲਿਆ।
- ਸ੍ਰੀ ਮਾਨ ਸੰਤ ਜੇਠਾ ਸਿੰਘ ਜੀ ਜੰਮੂ ਵਾਲੇ ਚੜਾਈ ਕਰ ਗਏ ਸਨ। ਉਹਨਾਂ ਦੇ ਭੋਗ ਦੇ ਅਵਸਰ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਹੋਇਆ। ਸੰਤਾਂ ਦੇ ਸਪੁਤਰਾਂ ਸ: ਕੁਲਦੀਪ ਸਿੰਘ ਅਤੇ ਸਵਰਨ ਸਿੰਘ ਅਤੇ ਪਰਿਵਾਰ ਵਲੋਂ ੨੧/- ਰੁ: ਵਰਿਆਮ ਵਾਸਤੇ ਸਹਾਇਤਾ ਦਿਤੀ ਗਈ।
- ਸੰਤ ਸੇਵਾ ਸਿੰਘ ਜੀ ਚਚਰਾੜੀ ਵਾਲਿਆਂ ਲੁਧਿਆਣੇ ਕਾਰਖਾਨੇ ਹਵਨ ਕਰਵਾਇਆਂ ੫/- ਰੁਪੈ ਵਰਿਆਮ ਲਈ ਘਲੇ।
- ਪੰਡਤ ਗੋਪਾਲ ਸਿੰਘ ਜੀ ਦੇ ਗ੍ਰਿਹਿ, ਤੱਪਾਂ ਮੰਡੀ ਵਿਖੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ, ਦਰਸ਼ਨ ਦਿਤੇ। ਤਿੰਨ ਦਿਨ ਮੇਲਾ ਹੋਇਆ ਅਤੇ ਜਥੇਦਾਰਾਂ ਨੇ ਦੀਵਾਨ ਸਜਾਏ: ਵਰਿਆਮ ਨੂੰ ਵੀ ਪੰਜ ਰੁਪਏ ਸਹਾਇਤਾ ਭੇਜੀ ਗਈ।
- ਸਵ. ਸੇਠ ਸੰਤੋਖ ਸਿੰਘ ਜੀ ਹੈਦਰਾਬਾਦ ਦੀ ਪੋਤਰੀ ਦਾ ਭੋਗ ੩-੭-੮੦ ਨੂੰ ਹੈਦਰਾਬਾਦ ਵਿਖੇ ਪਾਇਆ ਗਿਆ। ਇਸ ਅਵਸਰ ਤੇ ਬੀਬੀ ਦੇ ਪਿਤਾ ਸੇਠ ਅਵਨਿੰਦਰ ਸਿੰਘ ਜੀ ਵਲੋਂ ੫੧/ ਰੁਪਏ ਵਰਿਆਮ ਸਹਾਇਤਾ ਵਜੋਂ ਭੇਜ ਗਏ।
- ਸ. ਜਗਦੀਸ਼ ਸਿੰਘ ਜੀ ਬਿਹਾਰ ਪਲਾਸਟਕ ਇੰਡਸਟਰੀਜ਼ ਪਟਨਾ ਨੇ ਆਪਣੀ ਸਪੁਤਰੀ ਨਮਿਤ ਰਖੇ ਪਾਠ ਦੇ ਭੋਗ ਸਮੇਂ ੧੧/- ਰੁਪੈ ਵਰਿਆਮ ਨੂੰ ਭੇਜੇ।
- ਸੇਠ ਹਜ਼ੂਰ ਸਿੰਘ ਜੀ ਚੰਦਰਹਾਂਸ ਸਿਰਸਾ ਜੀ ਨੇ ਆਪਣੇ ਸਪੁਤਰ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ੧੧/- ਰੁਪਏ ਵਰਿਆਮ ਵਾਸਤੇ ਭੇਜੇ।
- ਸੰਤ ਸੁਰਜੀਤ ਸਿੰਘ ਜੀ ਬਸਤੀ ਭੂਰੇ ਖਾਂ ਆਪਣੇ ਘਰ ਸਪੁਤਰ ਦੀ ਵਰੇ ਗੰਢ ਤੇ ਕੀਰਤਨ ਕਰਵਾਇਆਂ ਵਰਿਆਮ ਵਾਸਤੇ ੧੧/- ਰੁਪੈ ਕਢੇ ਗਏ।

'ਵਰਿਆਮ' ਵਲੋਂ ਧੰਨਵਾਦ —ਮੈਨੇਜਰ।


ALWAYS REMEMBER : DELHI Phone : 5131

**NAMDHARI PRINTING WORKS**

**ਨਾਮਧਾਰੀ ਪ੍ਰਿੰਟਿੰਗ ਵਰਕਸ** ਸਦਰ ਨਾਲਾ ਮਾਰਗ, ਸਦਰ ਬਾਜ਼ਾਰ ਦਿੱਲੀ-੬.

Sadar Nala Marg, Sadar Bazar, DELHI-110006.

Special TRNSPORT JOBS UNDERTAKEN

Phone P.P. 2012

**NAMDHARI PRINTERS**

Plot No. 6, Rajinder Nagar, Ind. Area, P. O. Mohan Nagar (Ghaziabad)

Specialist in : DIARY CALENDAR & JOB WORKS

IN HINDI ENGLISH & PUNJABI LANGUAGE

**ਨਾਮਧਾਰੀ ਪ੍ਰਿੰਟਰਜ਼**

ਪਲਾਟ ਨੰ: ੬. ਰਾਜਿੰਦਰ ਨਗਰ, ਇੰਡਸਟ੍ਰੀਅਲ ਏਰੀਆ, ਡਾਕ: ਮੋਹਨ ਨਗਰ (ਗਾਜ਼ੀਆਬਾਦ)


Sri Satguru Jagjit Singh Ji Elibrary NamdhariElibrary@gmail.com

# ਆਜ਼ਾਦੀ ਦੇ ਪ੍ਰਵਾਨੇ

—ਕੁਲਦੀਪ ਸਿੰਘ ਹਠੂਰਾ

ਜਦੋਂ ਸ਼ਮ੍ਹਾਂ ਜਲਦੀ ਹੈ ਪ੍ਰਵਾਨੇ ਆਪੇ ਹੀ ਆਣ ਸੜਦੇ ਹਨ। ਜਿਨ੍ਹਾਂ ਦੇ ਦਿਲਾਂ ਵਿੱਚ ਕੁਰਬਾਨੀ ਦਾ ਜਜ਼ਬਾ ਹੁੰਦਾ ਹੈ ਉਹ ਉਡੀਕਾਂ ਨਹੀਂ ਕਰਦੇ। ਜਦੋਂ ਦੇਸ਼ ਦੀ ਆਜ਼ਾਦੀ ਦੀ ਸ਼ਮ੍ਹਾਂ ਜਗੀ ਤਾਂ ਦੇਸ਼ ਪ੍ਰਵਾਨੇ ਹੱਸ ਹੱਸ ਕੁਰਬਾਨ ਹੋਣ ਆਏ ਕਿਉਂਕਿ ਆਜ਼ਾਦੀ ਪ੍ਰਾਪਤੀ ਲਈ ਹਰ ਕੁਰਬਾਨੀ ਦੇਣ ਲਈ ਤਤਪਰ ਰਹਿਣਾ ਪੈਂਦਾ ਹੈ। ਕੁਰਬਾਨੀਆਂ ਹੀ ਰੰਗ ਲਿਆਉਂਦੀਆਂ ਹਨ ਪਰ ਰੰਗ ਤਾਂ ਹੀ ਚੜ੍ਹਦਾ ਹੈ ਜੇ ਪਹਿਲੋਂ ਆਪਣੇ ਆਪ ਨੂੰ ਮਹਿੰਦੀ ਵਾਂਗ ਪਿਸਵਾਈਏ। ਸੋ ਜਿੰਨ੍ਹਾਂ ਜੁਝਾਰ ਸੂਰਮਿਆਂ ਨੇ ਕੁਰਬਾਨੀ ਦਾ ਇਹ ਰਾਹ ਅਪਣਾਇਆ, ਜੋ ਆਜ਼ਾਦੀ ਦੀ ਸ਼ਮ੍ਹਾਂ ਤੇ ਸੜੇ, ਜਾਨਾਂ ਤਲੀ ਤੇ ਰੱਖੀਆਂ ਤੇ ਮੌਤ ਤੋਂ ਕਦੇ ਨਾ ਡਰੇ, ਸ਼ਹੀਦੀਆਂ ਦਿਤੀਆਂ ਕੈਦਾਂ ਕੱਟੀਆਂ, ਮੁਸ਼ਕਲਾਂ ਝਲੀਆਂ, ਫਾਂਸੀਆਂ ਦੇ ਰਸੇ ਗੱਲਾਂ ਵਿਚ ਪੁਆਏ, ਜਾਇਦਾਦਾਂ ਕੁਰਕ ਕਰਾਈਆਂ, ਕਾਲ ਕੋਠੜੀਆਂ ਵਿਚ ਸੜੇ, ਬੈਂਤਾਂ ਖਾਧੀਆਂ, ਜਲਾਵਤਨ ਹੋਏ ਪਰ ਸੀ ਨਹੀਂ ਕੀਤੀ ਸਗੋਂ ਕੌਮ ਅੰਦਰ ਇਕ ਨਵਾਂ ਜੋਸ਼, ਨਵਾਂ ਜਜ਼ਬਾ, ਨਵਾਂ ਉਤਸ਼ਾਹ ਪੈਦਾ ਕੀਤਾ। ਦੇਸ਼ ਵਾਸੀਆਂ ਲਈ ਨਵਾਂ ਰਾਹ ਉਲੀਕਿਆ, ਉਸ ਉਤੇ ਆਪ ਚਲੇ ਤੇ ਦੇਸ਼ ਵਾਸੀਆਂ ਨੂੰ ਚਲਣ ਦੀ ਪ੍ਰੇਰਨਾ ਦਿਤੀ। ਇਹਨਾਂ ਆਜ਼ਾਦੀ ਦੇ ਪ੍ਰਵਾਨਿਆਂ ਨੇ ਇਤਿਹਾਸ ਬਣਾਇਆ। ਦੇਸ਼ ਲਈ ਘਾਲਣਾਂ ਘਾਲੀਆਂ। ਅਕਹਿ ਤੇ ਅਸਹਿ ਕਸ਼ਟ ਝਲੇ ਪਰ ਡੋਲੇ ਨਹੀਂ, ਥਿੜਕੇ ਨਹੀਂ। ਸਦਾ ਅਗਾਂਹ ਵਧਦੇ ਰਹੇ, ਖਿੜੇ ਮਥੇ ਔਕੜਾਂ ਝਲਦੇ ਰਹੇ, ਸੁਮੇਰ ਵਾਂਗ ਡਟੇ ਰਹੇ।

ਅੱਜ ਦੇਸ਼ ਆਜ਼ਾਦ ਹੈ ਸਿਰਫ ਉਹਨਾਂ ਦੀਆਂ ਕੁਰਬਾਨੀਆਂ ਸਦਕਾ। ਕਿਉਂਕਿ 'ਸ਼ਹੀਦ ਕੀ ਜੋ ਮੌਤ ਹੈ ਵੁਹ ਕੌਮ ਕੀ ਹਿਯਾਤ ਹੈ।' ਸ਼ਹੀਦ ਆਪਣੀ ਜਾਨ ਦੇ ਕੇ ਕੌਮ ਅੰਦਰ ਨਵੀਂ ਰੂਹ ਭਰ ਦਿੰਦੇ ਹਨ।

ਭਾਰਤ ਉਤੇ ਬਰਤਾਨਵੀ ਸਾਮਰਾਜ ਦਾ ਗਲਬਾ ਲਗ ਭਗ ਇਕ ਸੌ ਵਰ੍ਹੇ ਰਿਹਾ। ੧੮੫੭ ਦਾ ਗਦਰ ਫੇਲ੍ਹ ਹੋ ਗਿਆ। ਗਦਰ ਵਿਚ ਹਿਸਾ ਲੈਣ ਵਾਲੇ ਰਾਜਿਆਂ, ਸੈਨਾਪਤੀਆਂ ਤੇ ਹੋਰ ਲੋਕਾਂ ਨੂੰ ਬੜੀ ਬੇਦਰਦੀ ਨਾਲ ਕੁਚਲ ਦਿਤਾ ਗਿਆ। ਪੰਜਾਬ ਵਿਚ ਅੰਗਰੇਜ਼ੀ ਸਭਿਆਚਾਰ ਵਿਰੁਧ ਨਾਮਧਾਰੀ ਅੰਦੋਲਨ ਉਠਿਆ ਤਾਂ ਕਈ ਕੂਕੇ ਤੋਪਾਂ ਨਾਲ ਉਡਾ ਦਿਤੇ ਗਏ। ਸਮਾਜ ਸੁਧਾਰਕ ਤੇ ਦੇਸ਼ ਭਗਤ ਬਾਬਾ ਰਾਮ ਸਿੰਘ ਨੂੰ ਦੇਸ਼ ਨਿਕਾਲਾ ਦੇ ਕੇ ਇਹ ਅੰਦੋਲਨ ਖਤਮ ਕਰਨ ਦਾ ਜਤਨ ਕੀਤਾ। ਪਰ ਫਿਰ ਵੀ ਨਾ ਮਿਲਵਰਤਣ ਲਹਿਰ ਦੁਆਰਾ ਨਾਮਧਾਰੀ ਸਦਾ ਹੀ ਬਦੇਸ਼ੀ ਹਕੂਮਤ ਦੇ ਵਿਰੁਧ ਲੜਦੇ ਰਹੇ। ਬਾਬਾ ਰਾਮ ਸਿੰਘ ਜੀ ਦੀ ਪ੍ਰੇਰਨਾ ਨਾਲ ਨਾਮਧਾਰੀਆਂ ਅੰਦਰ ਦੇਸ਼ ਭਗਤੀ ਦਾ ਮਹਾਨ ਜਜ਼ਬਾ ਪੈਦਾ ਹੋ ਚੁਕਾ ਸੀ ਭਾਵੇਂ ਉਹਨਾਂ ਨੂੰ ਆਪਣੇ ਆਦਰਸ਼ ਦੀ ਖਾਤਰ ਭਾਰੀਆਂ ਕੀਮਤਾਂ ਤਾਰਨੀਆਂ ਪਈਆਂ।

ਬਰਤਾਨਵੀ ਸਾਮਰਾਜ ਦੇ ਇਸ ਜ਼ੋਰ ਜ਼ੁਲਮ ਵਿਰੁੱਧ ਪ੍ਰਤੀਕਰਮ ਇਹ ਹੋਇਆ ਕਿ ਕੁਝ ਸੁਧਾਰਕ ਲਹਿਰਾਂ; ਜਿਹਾ ਕਿ ਆਰੀਆ ਸਮਾਜ ਲਹਿਰ, ਸਿੰਘ ਸਭਾ ਲਹਿਰ, ਖਿਲਾਫਤ ਲਹਿਰ ਆਦਿ ਚਲੀਆਂ। ੧੮੮੫ ਵਿਚ ਭਾਰਤ ਦੀ ਕੌਮੀ ਜਥੇਬੰਦੀ ਸਰਬ ਹਿੰਦ ਕਾਂਗਰਸ ਕਾਇਮ ਹੋ ਗਈ।

੧੯੦੫ ਵਿੱਚ ਲਾਰਡ ਕਰਜ਼ਨ ਨੇ ਬੰਗਾਲ ਪ੍ਰਾਂਤ ਦੇ ਦੋ ਟੁਕੜੇ ਕਰ ਦਿਤੇ। ਇਸ ਦੇ ਵਿਰੁਧ ਸੁਦੇਸ਼ੀ ਲਹਿਰ ਚਲੀ ਤੇ ਬੰਗਾਲ ਵਿਚ ਗੁਪਤ ਤੌਰ ਤੇ ਇਨਕਲਾਬੀ ਜਥੇਬੰਦੀਆਂ ਬਣ ਗਈਆਂ। ਇਸਦਾ ਅਸਰ ਪੰਜਾਬ ਉਤੇ ਵੀ ਪੁਜਾ ਤੇ ੧੯੦੬ ਵਿਚ ਬਾਰ ਦੇ ਕਿਸਾਨਾਂ ਨੇ ਹਕੂਮਤ ਵਿਰੁੱਧ ਬੜਾ ਤਗੜਾ ਅੰਦੋਲਨ ਕੀਤਾ, ਜਿਸਦੀ ਅਗਵਾਈ ਸ: ਅਜੀਤ ਸਿੰਘ, ਜੋ ਸ਼ਹੀਦੇ-ਆਜ਼ਮ ਸ: ਭਗਤ ਸਿੰਘ ਦੇ ਚਾਚਾ ਸਨ, ਤੇ ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਨੇ ਕੀਤੀ। ਇਸ ਲਹਿਰ ਤੋਂ ਪ੍ਰਭਾਵਿਤ ਹੋ ਕੇ ਪੰਜਾਬੀ ਵਿਚ ਦੇਸ਼ ਪਿਆਰ ਤੇ ਆਜ਼ਾਦੀ ਸੰਬੰਧੀ ਕਵਿਤਾਵਾਂ ਲਿਖੀਆਂ ਤੇ ਪੜ੍ਹੀਆਂ ਗਈਆਂ। ੧੯੧੩ ਵਿਚ ਅਮਰੀਕਾ ਵਿਚ ਗਏ ਹਿੰਦੀਆਂ ਗਦਰ ਪਾਰਟੀ ਬਣਾਈ। ਗਦਰ ਅੱਖਬਾਰ ਕਢਿਆ ਤੇ ਇਨਕਲਾਬੀ ਕਵਿਤਾਵਾਂ ਦੇ ਸੱਤ ਸੰਗ੍ਰਹਿ 'ਗਦਰ ਗੂੰਜ' ਦੇ ਨਾਂ ਹੇਠ ਪ੍ਰਕਾਸ਼ਿਤ ਕੀਤੇ। ਸ: ਜਵਾਲਾ ਸਿੰਘ ਠੱਠੀਆਂ, ਸੰਤ ਤੇਜਾ ਸਿੰਘ, ਬਾਬਾ ਸੋਹਣ ਸਿੰਘ ਭਕਨਾ, ਬਾਬਾ ਗੁਰਦਿਤ ਸਿੰਘ, ਲਾਲਾ ਹਰਦਿਆਲ, ਸ: ਕਰਤਾਰ ਸਿੰਘ ਸਰਾਭਾ ਤੇ ਹੋਰ ਬਹੁਤ ਸਾਰੇ ਇਨਕਲਾਬੀਆਂ ਨੇ ਇਸ ਲਹਿਰ ਦੀ ਅਗਵਾਈ ਕੀਤੀ।

੧੯੧੯ ਵਿੱਚ ਮਾਰਸ਼ਲ ਲਾਅ ਤੇ ਜਲ੍ਹਿਆਂ ਵਾਲੇ



Sri Satguru Jagjit Singh Ji Elibrary NamdhariElibrary@gmail.com

ਬਾਗ ਦਾ ਖੂਨੀ ਸਾਕਾ ਵਾਪਰਿਆ, ਜਿਸ ਪਿਛੋਂ ਦੇਸ਼ ਵਾਸੀਆਂ ਅੰਦਰ ਇਕ ਭਖਦੀ ਲਹਿਰ ਉਤਪੰਨ ਹੋਈ। ਡਾ. ਕਿਚਲੂ ਤੇ ਡਾ. ਸਤਿਪਾਲ ਨੇ ਬੜੇ ਸੁਚਜੇ ਢੰਗ ਨਾਲ ਇਸ ਦੀ ਅਗਵਾਈ ਕੀਤੀ। ਸ੍ਰ. ਊਧਮ ਸਿੰਘ ਸੁਨਾਮ ਨੇ ਇਕ ਨਿਧੜਕ ਯੋਧੇ ਵਾਂਗ ਭਾਰਤ ਵਾਸੀਆਂ ਦੇ ਕਾਤਲ ਓਡਵਾਈਰ ਕੋਲੋਂ ਨਿਦੋਸ਼ੇ ਖੂਨ ਦਾ ਬਦਲਾ ਉਸਦੇ ਆਪਣੇ ਘਰ ਲੰਡਨ ਜਾਂ ਕੇ ਲਿਆ।

੧੯੨੦ ਤੋਂ ੧੯੨੬ ਤੱਕ ਅਕਾਲੀ ਲਹਿਰ ਜ਼ੋਰਾਂ ਤੇ ਹੋ ਗਈ। ਸ੍ਰ. ਸਰਮੁਖ ਸਿੰਘ ਝਬਾਲ, ਗਿ. ਹੀਰਾ ਸਿੰਘ ਦਰਦ, ਸ੍ਰ. ਕਰਤਾਰ ਸਿੰਘ ਝੱਬਰ, ਜਥੇਦਾਰ ਤੇਜਾ ਸਿੰਘ, ਸ੍ਰ. ਤੇਜਾ ਸਿੰਘ ਸਮੁੰਦਰੀ, ਤੇਜਾ ਸਿੰਘ ਭੁਚਰ, ਭਾਈ ਪ੍ਰਤਾਪ ਸਿੰਘ, ਭਾਈ ਕਰਮ ਸਿੰਘ, ਮਾਸਟਰ ਤਾਰਾ ਸਿੰਘ, ਮਾ. ਸੁੰਦਰ ਸਿੰਘ ਲਾਇਲਪੁਰੀ ਤੇ ਸ੍ਰ. ਮੋਤਾ ਸਿੰਘ ਨੇ ਨਾ ਕੇਵਲ ਅਕਾਲੀ ਲਹਿਰ ਵਿਚ ਗੁਰਦੁਆਰਾ ਸੁਧਾਰ ਲਈ ਯਤਨ ਕੀਤੇ ਸਗੋਂ ਉਨ੍ਹਾਂ ਦੇਸ਼ ਦੀ ਆਜ਼ਾਦੀ ਖਾਤਰ ਹੋਏ ਸਾਰੇ ਅੰਦੋਲਨਾਂ ਵਿਚ ਵੀ ਵਧ ਚੜ੍ਹਕੇ ਭਾਗ ਲਿਆ। ਉਨ੍ਹਾਂ ਦੇ ਨਾਲ ਜਥੇਦਾਰ ਊਧਮ ਸਿੰਘ ਨਗੋਕੇ, ਸ੍ਰ. ਈਸ਼ਰ ਸਿੰਘ ਮਝੈਲ, ਜਥੇਦਾਰ ਦਰਸ਼ਨ ਸਿੰਘ ਫੇਰੂਮਾਨ ਅਤੇ ਜਥੇਦਾਰ ਸੋਹਨ ਸਿੰਘ ਜਲਾਲ ਉਸਮਾਂ ਵੀ ਸਨ।

੧੯੦੭ ਵਿਚ ਜਦੋਂ ਬਾਰ ਦੇ ਕਿਸਾਨਾਂ ਨੇ ਇਕ ਤਗੜਾ ਅੰਦੋਲਨ ਅੰਗਰੇਜ਼ ਹਕੂਮਤ ਵਿਰੁੱਧ ਕੀਤਾ ਤਾਂ ਲਾਲਾ ਬਾਂਕੇ ਦਿਆਲ ਨੇ 'ਪੱਗੜੀ ਸੰਭਾਲ ਜੱਟਾ' ਇਕ ਪ੍ਰਸਿਧ ਗੀਤ ਦੇਸ਼ ਪਿਆਰ ਦੇ ਜਜ਼ਬੇ ਹੇਠ ਲਿਖਿਆ ਜੋ ਪਿੰਡ ਪਿੰਡ ਵਿਚ ਗਾਇਆ ਜਾਂਦਾ ਸੀ। ਇਸ ਦਾ ਇਕ ਬੋਲ ਇਸ ਤਰ੍ਹਾਂ ਹੈ :—

ਮੰਨਦੀ ਨਾ ਸਾਡੀ ਗੱਲ ਇਹ ਭੈੜੀ ਸਕਾਰ ਵੇ।
ਹੋਕੇ ਇਕੱਠੇ ਵੀਰੋ ਮਾਰੋ ਲਲਕਾਰ ਵੇ।
ਤਾੜੀ ਦੋ ਹਥੜ ਵਜਣੀ ਛੈਣਿਆਂ ਨਾਲ ਵੇ।
ਪਗੜੀ ਸੰਭਾਲ ਓ ਜੱਟਾ ਪੱਗੜੀ ਸੰਭਾਲ ਓਏ।

ਗਦਰ ਅਖਬਾਰ ਵਿਚ ਟੁੰਡੀਲਾਟ ਦੇ ਕੁਝ ਬੰਦ ਇਸ ਤਰ੍ਹਾਂ ਛਪੇ :—

ਵੇਲਾ ਆਣ ਪੁਜਾ ਕਿਉਂ ਨਹੀਂ ਜਾਗਦੇ,
ਸੁਤੇ ਘੂਕ ਹਿਦੂ ਮੁਸਲਮਾਨ ਵੀਰੋ।
ਜ਼ਾਲਮ ਕੌਮ ਅੰਗਰੇਜ਼ ਦੀ ਬੜੀ ਭੈੜੀ,
ਇਨ੍ਹਾਂ ਲੁਟ ਖ਼ਾਧਾ ਹਿੰਦੁਸਤਾਨ ਵੀਰੋ।
ਖਾਤਰ ਦੇਸ਼ ਤੇ ਕੌਮ ਦੀ ਲੜਨ ਜਿਹੜੇ,
ਸੋਈ ਸੂਰਮੇ ਮਰਨ ਬਲਵਾਨ ਵੀਰੋ।
ਲੜਨਾ ਦੇਸ਼ ਖਾਤਰ ਡਰਨਾ ਮੂਲ ਨਾਹੀ,
ਮਰਨਾ ਯੁੱਧ ਕਰਕੇ ਆਪਣੀ ਸ਼ਾਨ ਵੀਰੋ।

ਸਿਰਲੱਥ ਗਦਰੀ ਬਾਬੇ ਦੇਸ਼ ਤੋਂ ਬਾਹਰ ਬਦੇਸ਼ਾਂ ਵਿ ਆਜ਼ਾਦੀ ਲਈ ਤੜਪ ਰਹੇ ਯਤਨਸ਼ੀਲ ਸਨ ਤੇ ਆਜ਼ਾਦ ਪ੍ਰਾਪਤੀ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਸਨ ਤਾਂ ਦੇਸ਼ ਵਾਸੀ ਵੀ ਗੁਲਾਮੀ ਦੀਆਂ ਜੰਜੀਰ ਕੱਟ ਸੁਟਣ ਲਈ ਉਤਾਵਲੇ ਹੋਏ ਪਏ ਸਨ। ੧੯੨੯ ਅੰਤਲੇ ਦਿਨਾਂ 'ਚ ਲਾਹੌਰ ਸ਼ਹਿਰ ਵਿਚ ਰਾਵੀ ਦੇ ਕੰਢੇ ਦੇਸ਼ ਵਾਸੀਆਂ ਨੇ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਕੱਟਣ ਪ੍ਰਣ ਲਏ ਤੇ ਪੂਰਨ ਸਵੈਰਾਜ ਨੂੰ ਆਖਰੀ ਨਿਸ਼ਾਨਾ ਮਿਥਿਆ ਜਦੋਂ ਆਜ਼ਾਦੀ ਦੇ ਪ੍ਰਵਾਨੇ ਆਜ਼ਾਦੀ ਦੀ ਸ਼ਮ੍ਹਾਂ ਤੇ ਸੜ ਲਈ ਤਿਆਰ ਹਰ ਪਾਸਿਉਂ ਵਹੀਰਾਂ ਘੱਤੀ ਆਂ ਰਹੇ ਸ ਤਾਂ ਦੇਸ਼ ਭਗਤ ਕਵੀ ਵੀ ਚੁਪ ਨਹੀ ਰਹੇ ਸਗੋਂ ਸ: ਵਿਧਾਤ ਸਿੰਘ ਤੀਰ ਨੇ ਕੌਮੀ ਰੰਗ ਵਿਚ ਰੰਗੀਜ ਕੇ ਲਿਖਿਆ :—

"ਹਿੰਦੁਸਤਾਨੀਆਂ ਗਭਰੂਆ ਨਿਤਰ ਮੱਲ੍ਹਾ,
ਸੇਵਾ ਦੇਸ਼ ਦੀ ਪਹਿਲਾਂ ਕਮਾ ਲਈਏ।
ਪਿਛੋਂ ਮੇਰੀਆਂ ਤੇਰੀਆਂ ਨਿਬੜ ਲਾਂਗੇ,
ਪਹਿਲੋਂ ਗਲੋਂ ਗੁਲਾਮੀ ਲਾਹ ਲਈਏ।

ਆਜ਼ਾਦੀ ਦੇ ਪ੍ਰਵਾਨੇ ਹੱਸ ਹੱਸ ਕੇ ਹਰ ਕੁਰਬਾ ਕਰਨ ਲਈ ਤਿਆਰ ਹੁੰਦੇ ਸਨ। ਭਾਵੇਂ ਕਿ ਇਸ ਲਹਿ ਨੂੰ ਕੁਚਲਣ ਲਈ ਅੰਗਰੇਜ਼ ਹਾਕਮਾਂ ਨੇ ਬੜੇ ਯਤਨ ਕੀ ਆਜ਼ਾਦੀ ਦੇ ਪ੍ਰਵਾਨਿਆਂ ਅੰਦਰ ਸਿਰ ਤੇ ਸਿਦਕ ਸੀ ਉਹ ਗੋਲੀਆਂ ਅਗੇ ਨੰਗੀਆਂ ਹਿਕਾਂ ਡਾਹ ਖਲੋਂਦੇ ਸਨ ਏਕਾ ਤੇ ਜਥੇਬੰਦੀ ਇਸਦੀ ਬੁਨਿਆਦ ਸੀ ਤੇ ਸ਼ਾਂਤਮ ਸਤਿਆਗ੍ਰਹਿ ਇਸਦਾ ਹਥਿਆਰ।

ਆਜ਼ਾਦੀ ਦੀ ਇਸ ਲਹਿਰ ਨੂੰ ਸਿੱਖਾਂ, ਹਿੰਦੂਆ ਮੁਸਲਮਾਨਾਂ ਤੇ ਦੇਸ਼ੀ ਈਸਾਈਆਂ ਵਲੋਂ ਬਹੁਤ ਸਮਰਥ ਪ੍ਰਾਪਤ ਸੀ। ਹਾਕਮਾਂ ਨੇ ਹਿੰਦੂਆਂ, ਸਿੱਖਾਂ ਤੇ ਮੁਸਲਮਾ ਨੂੰ ਅੱਡ ਅੱਡ ਕਰਨ ਦੇ ਅਨੇਕ ਯਤਨ ਆਪਣੇ ਟੋਡੀਆ ਰਾਹੀਂ ਕੀਤੇ ਪਰ ਉਹਨਾਂ ਨੂੰ ਬਹੁਤ ਸਫਲਤਾ ਪ੍ਰਾਪਤ ਨਾ ਸਕੀ। ੧੯੧੯ ਮਾਰਚ ਦੇ ਦੂਜੇ ਹਫਤੇ ਵਿਚ ਹਿੰਦੂਆਂ ਮੁਸਲਮਾਨਾਂ ਨੇ ਏਕਤਾ ਦਾ ਸ਼ਾਨਦਾਰ ਨਮੂਨਾ ਪੇਸ਼ ਕੀਤ


Sri Satguru Jagjit Singh Ji Elibrary NamdhariElibrary@gmail.com

ਇਕ ਦੂਜੇ ਨਾਲ ਗਲਵੱਕੜੀ ਪਾਈ। ਇਕ ਦੂਜੇ ਹਥੋਂ ਲੈ ਲੈ ਕੇ ਪਾਣੀ ਪੀਤਾ। ਪਰ ਇਹ ਏਕਤਾ ਓਡਵਾਇਰ ਕੋਲੋਂ ਬਰਦਾਸ਼ਤ ਨਾ ਹੋ ਸਕੀ ਤੇ ਡਾ: ਸਤਪਾਲ ਨੂੰ ਨਜ਼ਰਬੰਦ ਕਰ ਦਿਤਾ ਗਿਆ ਲੋਕ ਜਦੋਂ ਆਪਣੇ ਆਗੂਆਂ ਬਾਰੇ ਪੁਛਣ ਲਈ ਡੀ. ਸੀ. ਕੋਲ ਗਏ ਤਾਂ ਰਾਹ ਵਿਚ ਉਹਨਾਂ ਦਾ ਸੁਆਗਤ ਗੋਲੀਆ ਨਾਲ ਕੀਤਾ ਗਿਆ, ਜਿਸ ਨਾਲ ਦੋ ਆਦਮੀ ਮਾਰੇ ਗਏ। ਲੋਕਾਂ ਦੀ ਵਹੀਰ ਭੜਕ ਉਠੀ ਤੇ ਨੈਸ਼ਨਲ ਬੈਂਕ ਨੂੰ ਅੱਗ ਲਾ ਦਿਤੀ ਗਈ। ਓਡਵਾਇਰ ਤਾਂ ਅਜਿਹਾ ਮੌਕਾ ਭਾਲਦਾ ਸੀ। ਉਸਨੇ ਜਨਰਲ ਡਾਇਰ ਦੀ ਕਮਾਨ ਥਲੇ ਫੌਜ ਭੇਜ ਕੇ ਨਿਹੱਥੇ ਸ਼ਹਿਰੀਆਂ ਉਤੇ ੧੬੦੦ ਗੋਲੀਆਂ ਚਲਾਈਆਂ, ਜਿਸ ਨਾਲ ਵਿਸਾਖੀ ਵਾਲੇ ਦਿਨ ਸੈਂਕੜੇ ਆਦਮੀ ਥਾਂ ਤੇ ਹੀ ਮਾਰੇ ਗਏ। ਇਸ ਤੋਂ ਛੁਟ ਗੁਜਰਾਂਵਾਲੇ ਵਿਚ ਹਵਾਈ ਜਹਾਜ਼ ਰਾਹੀਂ ਬੰਬਾਂ ਦੀ ਵਰਖਾ ਕੀਤੀ ਗਈ। ਅਮ੍ਰਿਤਸਰ ਵਿਚ ਲੋਕਾਂ ਨੂੰ ਢਿਡ ਭਾਰ ਚਲਣ ਲਈ ਮਜਬੂਰ ਕੀਤਾ ਗਿਆ। ਔਰਤਾਂ ਦੀ ਬੇਇਜ਼ਤੀ ਕੀਤੀ ਗਈ ਤੇ ਅਨੇਕਾਂ ਹੋਰ ਜ਼ੁਲਮ ਵੀ ਕੀਤੇ ਗਏ।

ਪਹਿਲੀ ਦੂਜੀ ਜੂਨ ੧੯੨੦ ਨੂੰ ਕੁਝ ਉਘੇ ਹਿੰਦੂ ਤੇ ਮੁਸਲਮਾਨ ਆਗੂਆਂ ਦਾ ਇਕੱਠ ਲਾਹੌਰ ਵਿਚ ਹੋਇਆ। ਕਾਂਗਰਸ ਨੇ ਖਿਲਾਫਤ ਤੇ ਨਾ-ਮਿਲਵਰਤਣ ਲਹਿਰਾਂ ਨੂੰ ਅਪਨਾ ਲਿਆ। ਇਸ ਸ਼ਾਂਤਮਈ ਨਾ-ਮਿਲਵਰਤਣ ਲਹਿਰ ਅਧੀਨ ਕਈ ਮਹਾਨ ਵਿਅਕਤੀਆਂ ਨੇ ਆਪਣੇ ਖਿਤਾਬ ਵਾਪਿਸ ਕਰ ਦਿਤੇ। ਸਰਕਾਰੀ ਜਲਸਿਆਂ ਦਾ ਬਾਈਕਾਟ ਕੀਤਾ ਗਿਆ ਸਰਕਾਰੀ ਸਕੂਲਾਂ ਤੇ ਕਾਲਜਾਂ ਵਿਚੋਂ ਕਈਆਂ ਨੇ ਬੱਚੇ ਪੜ੍ਹਾਉਣੇ ਹਟਾ ਲਏ। ਨਵੀਆਂ ਕੌਂਸਲਾਂ ਦੀਆਂ ਚੋਣਾਂ ਵਿਚ ਕਈਆ ਉਮੀਦਵਾਰਾਂ ਨੇ ਆਪਨੇ ਨਾ ਵਾਪਿਸ ਲੈ ਲਏ ਤੇ ਬਦੇਸੀ ਮਾਲ ਦਾ ਬਾਈਕਾਟ ਕੀਤਾ ਗਿਆ। ਮਹਾਤਮਾ ਗਾਂਧੀ ਦੇ ਇਸ ਸ਼ਾਂਤਮਈ ਨਾ-ਮਿਲਵਰਤਣ ਦੇ ਪ੍ਰੋਗਰਾਮ ਨੇ ਲੋਕਾਂ ਅੰਦਰ ਆਜ਼ਾਦੀ ਦਾ ਅਹਿਸਾਸ ਕਰਵਾ ਦਿਤਾ। ਇਸ ਤਰ੍ਹਾਂ ਨਾਲ ਦੇਸ਼ ਦੀ ਆਜ਼ਾਦੀ ਲਈ ਘੋਲ ਪਿੜ ਬਝ ਗਿਆ ਜਿਸ ਤੋਂ ਪ੍ਰੇਰਿਤ ਹੋ ਕੇ ਸ: ਭਗਤ ਸਿੰਘ ਰਾਜਗੁਰੂ ਤੇ ਸੁਖਦੇਵ ਵਰਗੇ ਨੌਜਵਾਨਾਂ ਨੇ "ਨੌਜਵਾਨ ਭਾਰਤ ਸਭਾ" ਕਾਇਮ ਕੀਤੀ। ਜਦੋਂ ਲਾਲਾ ਲਾਜਪਤ ਰਾਏ ਵਲੋਂ ਸਾਈਮਨ ਕਮਿਸ਼ਨ ਦਾ ਬਾਈਕਾਟ ਕੀਤਾ ਤੇ ਰੋਸ ਪ੍ਰਗਟ ਕਰਦੇ ਹੋਏ ਲਾਲਾ ਜੀ ਨੇ ਡਾਗਾਂ ਖਾਧੀਆਂ ਅਤੇ ੧੭ ਨਵੰਬਰ ੧੯੨੮ ਨੂੰ ਉਹ ਸ਼ਹੀਦ ਹੋ ਗਏ। ਇਸ ਨਾਲ ਨੌਜੁਆਨਾਂ ਅੰਦਰ ਰੋਸ ਪੈਦਾ ਹੋ ਗਿਆ ਤੇ ਸ: ਭਗਤ ਸਿੰਘ ਨੇ ਸਾਥੀਆਂ ਸਮੇਤ ਅਦੁੱਤੀ ਕਾਰਨਾਮਾ ਕਰਕੇ ਸ਼ਹੀਦੀਆਂ ਦਿਤੀਆਂ।

ਪ੍ਰਸਿੱਧ ਗਦਰੀ ਸ: ਕਰਤਾਰ ਸਿੰਘ ਸਰਾਭਾ ਦੇ ਮੁਕਦਮੇ ਦਾ ਫਸਲਾ ੧੩ ਨਵੰਬਰ ੧੯੧੫ ਨੂੰ ਸੁਣਾਇਆ ਗਿਆ, ਜਿਸ ਵਿਚ ਸ: ਕਰਤਾਰ ਸਿੰਘ ਨੂੰ ਫਾਂਸੀ ਦਾ ਹੁਕਮ ਹੋਇਆ ਸੀ। ਜਾਇਦਾਦ ਦੀ ਜ਼ਬਤੀ ਦਾ ਹੁਕਮ ਸੁਣਕੇ ਸ: ਸਰਾਭਾ ਨੇ ਕਿਹਾ ਸੀ, "ਜੇ ਸਾਡੇ ਕਪੜੇ ਵੀ ਨੀਲਾਮ ਕੀਤੇ ਜਾਣ ਤਾਂ ਵੀ ਅੰਗਰੇਜ਼ਾ ਦਾ ਘਾਟਾ ਪੂਰਾ ਨਹੀਂ ਹੋਵੇਗਾ, ਮੈਂ ਦੁਬਾਰਾ ਜਨਮ ਲੈ ਕੇ ਹਿੰਦੁਸਤਾਨ ਦੀ ਆਜ਼ਾਦੀ ਲਈ ਕੰਮ ਕਰਾਂਗਾ, ਸ: ਕਰਤਾਰ ਸਿੰਘ ਸਰਾਭਾ ਬਾਰੇ ਜਜਾਂ ਨੇ ਆਪਣੇ ਫੈਸਲੇ ਵਿਚ ਲਿਖਿਆ, ਬੇਸ਼ਕ ਉਸਦੀ ਉਮਰ ਛੋਟੀ ਹੈ ਪਰ ਉਹ ਨਿਰਸੰਦੇਹ ਸਭ ਤੋਂ ਖਤਰਨਾਕ ਸਾਜ਼ਸ਼ੀਆਂ ਵਿਚੋਂ ਇਕ ਹੈ। ਉਸ ਉਤੇ ਨਾ ਰਹਿਮ ਕੀਤਾ ਜਾ ਸਕਦਾ ਹੈ ਤੇ ਨਾ ਕੀਤਾ ਜਾਣਾ ਚਾਹੀਦਾ ਹੈ।"

੨੦ ਵੀਂ ਸਦੀ ਦੇ ਇਨਕਲਾਬੀ ਸ਼ਹੀਦੇ ਆਜ਼ਮ ਸ: ਭਗਤ ਸਿੰਘ ਦੇ ਨਾ ਤੋਂ ਕੌਣ ਜਾਣੂ ਨਹੀ? ਇਹ ਉਹ ਆਜ਼ਾਦੀ ਦਾ ਪ੍ਰਵਾਨਾ ਸੀ। ਜਿਸ ਬਾਰੇ ਉਸਦੇ ਇਕ ਸਾਥੀ ਸ੍ਰੀ ਕਮਲ ਨਾਥ ਤਿਵਾੜੀ ਨੇ ਆਖਿਆ ਸੀ "ਕਿਸੇ ਐਕਸ਼ਨ ਲਈ ਸਕੀਮ ਤਿਆਰ ਕਰਦੇ ਸਮੇਂ, ਐਕਸ਼ਨ ਕਰਨ ਤੇ ਅਮਲ ਕਰਨ ਤੋਂ ਪਿਛੋਂ ਇਨ੍ਹਾਂ ਹਾਲਤਾਂ ਵਿਚ ਸਰਦਾਰ ਦੇ ਮਨ ਦੀ ਅਵਸਥਾ ਇਕੋ ਜਿਹੀ ਰਹਿੰਦੀ ਸੀ।" ਸ਼ਹੀਦੇ ਆਜ਼ਮ ਸ: ਭਗਤ ਸਿੰਘ ਜਿਹੇ ਸੂਰਬੀਰ ਦੇਸ਼ ਭਗਤ ਦੀ ਯਾਦ ਸਾਨੂੰ ਸਦਾ ਹੀ ਚੜ੍ਹਦੀਆਂ ਕਲਾਂ ਵਿਚ ਲੈ ਜਾਂਦੀ ਹੈ, ਜਿਸ ਨੇ ਹੱਸਦਿਆਂ ਫਾਂਸੀ ਦਾ ਰੱਸਾ ਗਲ ਵਿਚ ਪਾ ਲਿਆ ਤੇ ਮਾਤ ਭੂਮੀ ਦੀ ਖਾਤਰ ਆਪਣੀ ਕੁਰਬਾਨੀ ਦੇ ਦਿਤੀ।

ਦੇਸ਼ ਦੀ ਆਜ਼ਾਦੀ ਦੀ ਸ਼ਮ੍ਹਾਂ ਉਤੇ ਕੁਰਬਾਨ ਹੋਣ ਵਾਲੇ ਪ੍ਰਵਾਨਿਆਂ ਦੀ ਸੂਚੀ ਬਹੁਤ ਲੰਮੇਰੀ ਹੈ। ਬਹੁਤ ਸਾਰੇ ਗੁੰਮਨਾਮ ਸ਼ਹੀਦ ਐਸੇ ਹਨ ਜਿਨ੍ਹਾਂ ਬਾਰੇ ਅਜੇ ਹੋਰ ਖੋਜ ਦੀ ਲੋੜ ਹੈ। ਜਿਨ੍ਹਾ ਨੇ ਪ੍ਰਦੇਸਾਂ ਵਿਚ ਰੁਲਕੇ ਆਪਣੀ ਜਾਨ ਤਲੀ ਤੇ ਧਰਕੇ ਆਜ਼ਾਦ ਦੇਵੀ ਨੂੰ ਆਪਣੇ ਸਿਰਾਂ ਦੀ ਭੇਟ ਦਿਤੀ। ਨੇਤਾ ਜੀ ਸੁਭਾਸ਼ ਚੰਦਰ ਬੋਸ ਤੇ ਆਜ਼ਾਦ ਹਿੰਦ ਫੌਜ ਦੇ ਅਨੇਕਾਂ ਜਵਾਨਾਂ ਦੇ ਨਾਂ ਆਜ਼ਾਦੀ ਘੋਲ ਦੇ ਇਤਿਹਾਸ ਵਿਚ ਸੁਨਹਿਰੀ ਹਰਫਾਂ ਵਿਚ ਲਿਖੇ ਗਏ ਹਨ। ਆਜ਼ਾਦੀ ਦੇ ਅਨੇਕਾਂ ਹੀ ਪ੍ਰਵਾਨਿਆਂ ਨੇ ਉਦੋਂ ਦੇਸ਼ ਦੀ ਖਾਤਰ ਆਪਣਾ ਸਭ ਕੁਝ ਨਿਛਾਵਰ ਕੀਤਾ ਜਦੋਂ ਦੇਸ਼ ਉਤੇ ਭੀੜ ਬਣੀ ਹੋਈ ਸੀ ਤੇ ਭਾਰਤ ਮਾਤਾ ਗੁਲਾਮੀ ਦੀਆਂ ਜੰਜੀਰਾਂ ਵਿਚ ਜਕੜੀ ਹੋਈ ਆਜ਼ਾਦੀ ਲਈ ਪੁਕਾਰ ਕਰ ਰਹੀ ਸੀ। ਅੱਜ ਫੇਰ ਦੇਸ਼ ਤੇ ਭੀੜਾ ਹੈ। ਭ੍ਰਿਸ਼ਟਾਚਾਰ, ਆਰਥਕ ਮੰਦਵਾੜਾ ਤੇ ਫਿਰਕੂਪੁਣਾ ਫੇਰ ਸਿਰ ਚੁਕ ਰਹੇ ਹਨ। ਆਚਰਨ ਤੇ ਕੌਮੀ ਜਜ਼ਬਾ ਕਮਜ਼ੋਰ ਹੋ ਰਿਹਾ ਹੈ। ਯੁਵਕਾਂ ਯੁਵਤੀਆਂ ਅੰਦਰ ਅਸੰਤੋਸ਼ ਹੈ ਸਾਹਮਣੇ ਨਿਸ਼ਾਨਾ ਕੋਈ ਨਹੀਂ। ਆਜ਼ਾਦੀ ਦੇ ਪ੍ਰਵਾਨੇ ਜੋ ਜੂਝੇ ਕੌਮ ਖਾਤਰ, ਦੇਸ਼ ਖਾਤਰ ਤੇ ਸਾਨੂੰ ਰਾਹ ਦਸਦੇ ਹਨ, ਉਨ੍ਹਾਂ ਦੀਆਂ ਕੁਰਬਾਨੀਆਂ ਸਾਡੇ ਲਈ ਚਾਨਣ ਮੁਨਾਰੇ ਦਾ ਕੰਮ ਕਰਦੀਆਂ ਹਨ।

ਆਓ! ਇਨ੍ਹਾਂ ਦੇ ਉਲੀਕੇ ਮਾਰਗ ਤੇ ਚਲੀਏ, ਦੇਸ਼ ਵਿਚੋਂ ਭ੍ਰਿਸ਼ਟਾਚਾਰ ਦੂਰ ਕਰੀਏ ਫਿਰਕੂ ਲਾਹਨਤ ਛੱਡੀਏ, ਆਚਰਨ ਸੁਧਾਰੀਏ। ਇਹੋ ਹੀ ਇਹਨਾਂ ਆਜ਼ਾਦੀ ਦੇ ਪ੍ਰਵਾਨਿਆਂ ਨੂੰ ਸ਼ਰਧਾਂਜਲੀ ਹੈ। ਇਹੋ ਕੁਝ ਇਹ ਸਾਡੇ ਤੋਂ ਆਸ ਕਰਦੇ ਹਨ।

ਐਚ ਐਮ ੧੯੨ ਪੰਜਾਬ ਹਾਊਸਿੰਗ ਬੋਰਡ ਕਾਲੋਨੀ
ਭਗਤਾਂਵਾਲਾ, ਅੰਮ੍ਰਿਤਸਰ



Sri Satguru Jagjit Singh Ji Elibrary NamdhariElibrary@gmail.com

# ਪਾਰਬਤੀ ਨਦੀ



—ਜਸਵੰਤ ਸਿੰਘ ਵਿਰਦੀ

ਪਾਰਬਤੀ ਦੀ ਵਾਦੀ ਵੀ ਕਿਸੇ ਇਲਾਹੀ ਦ੍ਰਿਸ਼ ਤੋਂ ਘਟ ਨਹੀਂ। ਢਲਦੀ ਸ਼ਾਮ 'ਚ ਸਮੁਚੀ ਵਾਦੀ ਵਿਚ ਸੂਹੇ-ਰੱਤੇ ਰੰਗ ਦਾ ਪ੍ਰਭਾਵ ਇਸ ਤਰ੍ਹਾਂ ਖਿੰਡ ਗਿਆ ਸੀ, ਜਿਵੇਂ ਕਿ ਕਿਤੇ ਨੇੜੇ ਹੀ ਅੱਗ ਦੇ ਭਬੂਕੇ ਮਚੇ ਹੋਏ ਹੋਣ।

ਮਣੀਕਰਣ ਦੇ ਨੇੜੇ ਪਾਰਬਤੀ ਨਦੀ ਦੇ ਤੱਟ ਥਲੇ ਖਲੋਕੇ ਢਲਦੀ ਸ਼ਾਮ ਦੇ ਦ੍ਰਿਸ਼ ਨੂੰ ਤਕਣਾ ਵੀ ਇਕ ਵਰਦਾਨ ਹੀ ਹੈ। ਪਰ ਸਭ ਤੋਂ ਵੱਡੀ ਪ੍ਰਾਪਤੀ ਸੀ ਪਾਰਬਤੀ ਨਦੀ ਦੀ ਸੰਗਤ ਅਤੇ ਗਰਮਪਾਣੀ ਦੇ ਝਰਨਿਆਂ ਦਾ ਸਿਹਤਮੰਦ ਅਸ਼ਨਾਨ। ਇਕ ਸਵਰਗੀ ਅਨੁਭਵ।

ਢਲਦੀ ਸ਼ਾਮ ਵਿਚ ਜਦੋਂ ਨੇੜਿਉਂ ਹੀ ਸਾਆਂ-ਆਂ-ਸਾਆਂ-ਆਂ ਦੀ ਨਿਰੰਤਰ ਸੰਗੀਤਮਈ ਆਵਾਜ਼ ਸੁਣਾਈ ਦਿੰਦੀ ਹੈ ਤਾਂ ਪਤਾ ਲਗਦਾ ਹੈ ਕਿ ਬੜੀ ਗਹਿਰੀ ਖੱਡ ਨੂੰ ਚੀਰਕੇ ਪਾਰਬਤੀ ਦਾ ਪਾਣੀ ਕਈ ਧਾਰਾਂ ਦੇ ਰੂਪ ਵਿਚ ਥੱਲੇ ਡਿਗ ਰਿਹਾ ਹੈ।

ਇਕ ਪਲ ਲਈ ਤਾਂ ਮਨ ਵਿਚ ਆਉਂਦਾ ਹੈ ਕਿ ਪਾਰਬਤੀ ਦੇ ਜਲ ਪ੍ਰਪਾਤ ਦੀ ਧਾਰ ਥਲੇ ਬਹਿਕੇ ਹੀ ਬੰਦਾ ਅਸ਼ਨਾਨ ਦਾ ਆਨੰਦ ਮਾਣੇ, ਪਰ ਫੇਰ ਖਿਆਲ ਆਉਂਦਾ ਹੈ ਕਿ ਉਹ ਜਲ ਪ੍ਰਪਾਤ ਕੇਵਲ ਮਹਾਦੇਵ ਅਤੇ ਪਾਰਬਤੀ ਲਈ ਹੀ ਬਣੇ ਹੋਏ ਨੇ ਆਮ ਲੋਕਾਂ ਲਈ ਨਹੀਂ।

ਪਾਰਬਤੀ ਨਦੀ ਦੇ ਕਿਨਾਰੇ ਤੇ ਵਸਿਆ ਹੋਇਆ ਖੂਬਸੂਰਤ ਪਿੰਡ ਮਣੀਕਰਣ ਆਪਣੀ ਇਤਿਹਾਸਿਕ ਅਤੇ ਮਿਥਿਹਾਸਿਕ ਵਡਿਆਈ ਕਰਕੇ ਸਾਡੇ ਲਈ ਤੀਰਥ ਧਾਮ ਬਣਿਆ ਹੋਇਆ ਹੈ।

ਜਿਸ ਸਮੇਂ ਇਸ ਵਾਦੀ ਵਿਚ ਦੀ ਨਦੀ-ਧਾਰ ਵਗੀ ਹੋਵੇਗੀ, ਉਦੋਂ ਹੋ ਸਕਦੈ, ਕੇਵਲ ਪਾਰਬਤੀ ਦੇ ਸੁਖ-ਆਰਾਮ ਲਈ ਹੀ ਇਸ ਦੇ ਪਾਣੀਆਂ ਦਾ ਵਿਸਥਾਰ ਹੋਇਆ ਹੋਵੇ, ਪਰ ਲੋਕਾਂ ਨੇ ਧਰਤੀ ਤੇ ਕਿਸੇ ਵੀ ਅਜਿਹੇ ਸਥਾਨ ਨੂੰ ਅਣਛੋਹ ਨਹੀਂ ਰਹਿਣ ਦਿਤਾ, ਜਿਸ ਤੋਂ ਉਨ੍ਹਾਂ ਨੂੰ ਕਿਸੇ ਤਰ੍ਹਾਂ ਦਾ ਲਾਭ ਪੁਜ ਸਕਦਾ ਸੀ।

ਮਣੀਕਰਣ ਦੇ ਦੁਆਲੇ ਪਾਰਬਤੀ ਵਾਦੀ ਵਿਚ ਰੌਸ਼ਨ ਦਿਨ ਛੋਟੇ ਅਤੇ ਪਰਛਾਵੇਂ ਲੰਮੇ ਨੇ, ਕਿਉਂਕਿ ਉਸ ਦੇ ਦੁਆਲੇ ਹਰ ਪਾਸੇ ਉੱਚੇ-ਉੱਚੇ ਪਰਬਤ ਹਨ, ਜਿਸ ਕਰਕੇ ਕੇਵਲ ਸਿਖਰ ਦੁਪਹਿਰ ਨੂੰ ਹੀ ਸੂਰਜ ਆਪਣਾ ਮੂੰਹ ਵਿਖਾਂਦਾ ਹੈ। ਪਰ ਪਾਰਬਤੀ ਦੇ ਪਾਣੀਆਂ ਨੇੜੇ ਏਨੀ ਦਿਲਕਸ਼ੀ ਅਤੇ ਏਨੀ ਸ਼ਾਂਤੀ ਹੈ ਕਿ ਮੈਂ ਸੱਤਰ-ਅੱਸੀ ਘਰਾਂ ਦੇ ਪਿੰਡ ਵਿਚੋਂ ਕਿਸੇ ਵੀ ਬੰਦੇ ਨੂੰ ਛੋਟੇ ਦਿਨਾਂ ਦਾ ਗਿਲਾ ਕਰਦਿਆਂ ਨਹੀਂ ਵੇਖਿਆ। ਘਟੋ ਘਟ ਮੇਰੇ ਸਾਹਮਣੇ ਤਾਂ ਕਿਸੇ ਨੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕੀਤੀ, ਜਿਸ ਨਾਲ ਉਨ੍ਹਾਂ ਦੇ ਮਨ ਦੀ ਬੇਚੈਨੀ ਦਾ ਪਤਾ ਲਗੇ।

ਮਣੀਕਰਣ ਪਿੰਡ ਨੇੜੇ ਪਾਰਬਤੀ ਨਦੀ ਦੇ ਤਟ ਉਪਰ ਹੀ ਗੰਧਕ ਦੀ ਗੰਧ ਵਾਲੇ ਗਰਮ ਪਾਣੀ ਦੇ ਝਰਨੇ ਫੁਟ ਰਹੇ ਨੇ।

ਧਰਤੀ ਵਿਚੋਂ ਝਰਨਿਆਂ ਦਾ ਪਾਣੀ ਇਸ ਤਰ੍ਹਾਂ ਆਕਾਸ਼ ਵਲ ਨੂੰ ਉਭਰਦਾ ਹੈ ਜਿਵੇਂ ਕਿ ਕੋਈ ਬਦਲ ਫੱਟ ਰਿਹਾ ਹੋਵੇ। ਪਾਣੀ ਦੀ ਗਰਮੀ ਨਾਲ ਹਰ ਪਾਸੇ ਧ


Sri Satguru Jagjit Singh Ji Elibrary NamdhariElibrary@gmail.com

ਧੁੰਦ ਜਿਹੀ ਫੈਲੀ ਹੋਈ ਨਜ਼ਰ ਆਉਂਦੀ ਹੈ ।

ਪਾਰਬਤੀ ਦੇ ਸਰਦ ਪਾਣੀ ਨੇੜੇ ਗਰਮ ਪਾਣੀ ਦੇ ਝਰਨੇ ।

ਆਤਮ ਵਿਰੋਧੀ ਗੁਣਾਂ ਦੀ ਇਕ ਸੁਰਤਾ ।

ਸਾਡੇ ਦੇਸ਼ ਦੇ ਬਹੁਤ ਸਾਰੇ ਲੋਕ ਮਣੀਕਰਣ ਨੇ ਨੇੜੇ ਪਾਰਬਤੀ ਕੰਢੇ ਗਰਮ ਪਾਣੀ ਦੇ ਝਰਨਿਆਂ ਵਿਚ ਨਹਾ-ਧੋਕੇ ਆਪਣੇ ਪਾਪਾਂ ਦੀ ਨਵਿਰਤੀ ਕਰਨ ਲਈ ਜਾਂਦੇ ਨੇ ।

ਜਦੋਂ ਅਸੀਂ ਪਾਰਬਤੀ ਨਦੀ ਦੇ ਕੰਢੇ ਤੇ ਖਲੋਤੇ ਹੋਏ ਉਨ੍ਹਾਂ ਝਰਨਿਆਂ ਦਾ ਨਜ਼ਾਰਾ ਕਰ ਰਹੇ ਸਾਂ ਤਾਂ ਇਕ ਫਰਾਂਸੀਸੀ ਬਜ਼ੁਰਗ ਆਪਣੀ ਸਾਥਣ ਮੇਮ ਨੂੰ ਕਹਿ ਰਿਹਾ ਸੀ—'ਜੇਕਰ ਬੰਦੇ ਨੇ ਕੋਈ ਵੀ ਪਾਪ ਨਾ ਕੀਤਾ ਹੋਵੇ, ਤਦ ਵੀ ਇਸ ਸਥਾਨ ਦੀ ਖੂਬਸੂਰਤੀ ਨੂੰ ਤਕਣ ਲਈ ਇਥੇ ਜ਼ਰੂਰ ਆਉਣਾ ਚਾਹੀਦਾ ਹੈ ।

'ਤੁਸੀਂ ਬਹੁਤ ਦੂਰੋਂ ਆਏ ਹੋ ।'

'ਹਾਂ, ਨਾਰਮੰਡੀ ਵਿਚੋਂ'

'ਫਰਾਂਸ ਤਾਂ ਬੜਾ ਖੂਬਸੂਰਤ ਦੇਸ਼ ਹੈ ।'

'ਬਿਲਕੁਲ !' ਅਤੇ ਉਹ ਮੁਸਕਰਾਇਆ, ਇਕ ਭਾਵਪੂਰਣ ਮੁਸਕਾਨ ।

'ਪਰ ਆਪਣੇ ਦੇਸ਼ ਤੋਂ ਬਾਹਰ ਜਾਕੇ, ਹੋਰ ਦੇਸ਼ਾਂ ਦੀ ਖੂਬਸੂਰਤੀ ਨੂੰ ਵੇਖਕੇ ਹੀ ਇਹ ਅਹਿਸਾਸ ਹੁੰਦਾ ਹੈ ਕਿ ਕੋਈ ਵੀ ਦੇਸ਼ ਖੂਬਸੂਰਤੀ ਤੋਂ ਸਖਣਾ ਨਹੀਂ ।'

'ਪਰ ਬਹੁਤੇ ਵਿਦੇਸ਼ੀ ਲੋਕ ਇਥੋਂ ਦਾ ਕੋਝ ਵੇਖਣ ਲਈ ਹੀ ਆਉਂਦੇ ਨੇ ।'

'ਉਹ ਸ਼ਰਾਰਤੀ ਨੇ । ਰਾਜਨੀਤੀ ਦੀ ਦਲ ਦਲ ਵਿਚ ਫਸੇ ਹੋਏ ।

'ਇਹ ਠੀਕ ਐ ।'

'ਸਾਨੂੰ ਖੂਬਸੂਰਤੀ ਨੂੰ ਖੂਬਸੂਰਤੀ ਸਮਝ ਕੇ ਹੀ ਵੇਖਣਾ ਚਾਹੀਦਾ ਹੈ । ਭਾਵੇਂ ਉਹ ਕਿਸੇ ਦੇਸ਼ ਦੀ ਵੀ ਹੋਵੇ ।' ਫਰਾਂਸੀਸੀ ਨੇ ਕਿਹਾ, ਪਰ ਮੈਂ ਚੁਪ ਹੀ ਰਿਹਾ । ਖੂਬਸੂਰਤੀ ਬਾਰੇ ਫਰਾਂਸੀਸੀ ਲੋਕਾਂ ਦੇ ਵਿਚਾਰ ਸਾਡੇ ਨਾਲੋਂ ਬਹੁਤੇ ਸਿਹਤਮੰਦ ਅਤੇ ਉਸਾਰੂ ਨੇ । ਪਤਾ ਨਹੀਂ ਕਿਥੇ, ਮੈਂ ਪੜ੍ਹਿਆ ਸੀ ਕਿ ਵਿਸ਼ਵ ਵਿਚ ਜਿਨਾਂ ਸੁੰਦਰਤਾ ਦਾ ਸਤਿਕਾਰ ਫਰਾਂਸੀਸੀਆਂ ਨੇ ਕੀਤਾ ਹੈ, ਹੋਰ ਕੋਈ ਨਹੀਂ ਕਰ ਸਕਿਆ ।

ਕਝ ਪਲਾਂ ਵਿਚ ਹੀ ਸ਼ਾਮ ਢਲਕੇ ਰਾਤ ਦੇ ਹਨੇਰੇ



ਪਾਰਬਤੀ ਨਦੀ ਦੀ ਸੀਤਲ ਧਾਰ ਕਿਨਾਰੇ ਮਨੀਕਰਣ (ਕੁਲੂ)
ਫੋਟੋ : ਪ. ਸ. ਕ.

ਵਿਚ ਬਦਲ ਗਈ ਤੇ ਅਸੀਂ ਮਣੀਕਰਣ ਵਿਚ ਬਹੁਤਾ ਚਿਰ ਪਾਰਬਤੀ ਨਦੀ ਦੇ ਕਿਨਾਰੇ ਨਾਂ ਖਲੋ ਸਕੇ ।

ਪਿੰਡ ਵਿਚ ਕਿਸੇ ਨਾ ਕਿਸੇ ਦੇ ਘਰ ਵੀ ਰਾਤ ਕਟੀ ਜਾ ਸਕਦੀ ਸੀ, ਪਰ ਅਸਾਂ ਬੰਗਲੇ ਵਿਚ ਆਰਾਮ ਕਰਨਾ ਬਿਹਤਰ ਸਮਝਿਆ । ਪਿਛਲੀ ਵਾਰ ਮੇਰੇ ਨਾਲ ਜੋਗਿੰਦਰ ਅਮਰ ਸੀ, ਤਦ ਅਸੀਂ ਇਕ ਘਰ ਵਿਚ ਰਹੇ ਸਾਂ, ਅਤੇ ਉਹਨੇ ਉਸ ਘਰ ਦੇ ਨਿਘ ਬਾਰੇ ਕਈ ਕਵਿਤਾਵਾਂ ਲਿਖੀਆਂ ਸਨ ।

ਬੰਗਲੇ ਵਿਚ ਜਿਹੜੇ ਛੋਟੇ-ਛੋਟੇ ਚੁਬੱਚੇ ਬਣੇ ਹੋਏ ਸਨ, ਉਨ੍ਹਾਂ ਵਿਚ ਵੀ ਗਰਮ ਝਰਨਿਆਂ ਦਾ ਪਾਣੀ ਭਰਿਆ



Sri Satguru Jagjit Singh Ji Elibrary NamdhariElibrary@gmail.com

ਹੋਇਆ ਸੀ; ਜਿਸ ਨਾਲ ਮੂੰਹ-ਹੱਥ ਧੋਕੇ ਮਨ-ਚਿੱਤ ਪ੍ਰਸੰਨ ਹੋ ਗਿਆ।

ਬੰਗਲੇ ਦੀ ਖਿੜਕੀ ਵਿਚੋਂ ਬਾਹਰ ਪਾਰਬਤੀ ਦੇ ਪਾਣੀਆਂ ਦੀ ਧਾਰ ਵਲ ਤਕਦਿਆਂ ਹੋਇਆਂ ਹਨੇਰੇ ਵਿਚ ਇਸ ਤਰ੍ਹਾਂ ਮਹਿਸੂਸ ਹੋ ਰਿਹਾ ਸੀ ਜਿਵੇਂ ਕਿ ਪਾਣੀ ਦੀਆਂ ਛੱਲਾਂ ਸਪ-ਸਪੋਲੀਆਂ ਦੇ ਰੂਪ ਵਿਚ ਸਰਸਰਾਹਟ ਦੀ ਆਵਾਜ਼ ਕਰ ਰਹੀਆਂ ਹੋਣ :

'ਪਹਾੜਾਂ ਵਿਚ ਜਿਥੇ ਕਿਤੇ ਵੀ ਜੰਗਲ ਹੋਣਗੇ, ਸੱਪ ਜ਼ਰੂਰ ਹੁੰਦੇ ਨੇ।' ਪਤਾ ਨਹੀਂ ਇਹ ਗੱਲ ਮੈਂ ਕਿਥੋਂ ਪੜ੍ਹੀ ਸੀ। ਪਰ ਉਸ ਵੇਲੇ ਮੇਰੇ ਮਨ ਵਿਚ ਇਸ ਤਰ੍ਹਾਂ ਦਾ ਕੋਈ ਵੀ ਡਰ-ਭਉ ਨਹੀਂ ਸੀ ਕਿ ਨਾਗ—ਦੇਵਤੇ ਸਾਨੂੰ ਪਰੇਸ਼ਾਨ ਕਰਨਗੇ।

ਹਾਂ, ਉਸ ਵੇਲੇ ਮੈਨੂੰ ਮਣੀਕਰਣ ਨਾਲ ਸੰਬੰਧਤ ਇਕ ਮਿਥਿਹਾਸਿਕ ਕਥਾ ਚੇਤੇ ਆ ਰਹੀ ਸੀ।

ਕਹਿੰਦੇ ਨੇ ਕਿ ਉੱਚੇ ਪਰਬਤਾਂ ਵਿਚਕਾਰ ਵਗਦੀ ਨਦੀ ਨੂੰ ਵੇਖਕੇ ਮਹਾਦੇਵ ਦੀ ਪਤਨੀ ਪਾਰਬਤੀ ਅਸ਼ਨਾਨ ਵਾਸਤੇ ਉਸ ਦੇ ਕਿਨਾਰੇ ਤੇ ਆ ਗਈ। ਪਰਬਤਾਂ ਵਿਚਕਾਰ ਨਦੀ ਦੀ ਰਚਨਾ ਹੀ ਸ਼ਿਵਜੀ ਨੇ ਪਾਰਬਤੀ ਦੇ ਮਨ ਦੀ ਇੱਛਾ ਜਾਣ ਕੇ ਕੀਤੀ ਸੀ।

ਨਦੀ ਦਾ ਪਾਣੀ ਏਨਾ ਮਨਮੋਹਕ ਸੀ ਕਿ ਪਾਰਬਤੀ ਨੂੰ ਆਪਣੀ ਸੁਧ ਬੁਧ ਹੀ ਭੁਲ ਗਈ।

ਇਸੇ ਦੌਰਾਨ ਸ਼ੇਸ਼ ਨਾਗ ਉਧਰੋਂ ਲੰਘਦਾ ਜਾ ਰਿਹਾ ਸੀ। ਉਸਨੇ ਨਦੀ ਦੇ ਕਿਨਾਰੇ ਤੇ ਪਏ ਪਾਰਬਤੀ ਦੇ ਝੁਮਕਿਆਂ (ਮਣੀਕਰਣਿਕਾ) ਨੂੰ ਲੁਟ ਦਾ ਮਾਲ ਸਮਝਕੇ ਚੁਕ ਲਿਆ ਤੇ ਪਾਤਾਲ ਵਿਚ ਆਪਣੇ ਨਾਲ ਲੈ ਗਿਆ।

ਜਦੋਂ ਪਾਰਬਤੀ ਨੂੰ ਇਸ ਹਕੀਕਤ ਦਾ ਪਤਾ ਲਗਾ ਤਾਂ ਉਹ ਮਹਾਦੇਵ ਕੋਲ ਸ਼ਿਕਾਇਤ ਕਰਨ ਵਾਲੀ ਹੀ ਸੀ, ਜਦੋਂ ਕਿ ਬਹੁਤ ਸਾਰੇ ਦੇਵਤਿਆਂ ਨੇ ਸ਼ੇਸ਼ ਨਾਗ ਨੂੰ ਬੇਨਤੀ ਕੀਤੀ ਕਿ ਉਹ ਪਾਰਬਤੀ ਦੇ ਕਾਂਟੇ ਦੇ ਦੇਵੇ, ਨਹੀਂ ਤਾਂ ਮਹਾਦੇਵ ਦੇ ਰੋਹ ਨੂੰ ਬਰਦਾਸ਼ਤ ਕਰਨਾ ਔਖਾ ਹੋ ਜਾਵੇਗਾ।'

'ਪਰ ਹੁਣ ਤਾਂ ਉਹ ਮੇਰੇ ਨੇ।'

'ਫਿਰ ਵੀ ਦੇ ਦਿਉ ਸ਼ੇਸ਼ ਨਾਗ ਜੀ। ਨਹੀਂ ਤਾਂ...'

'ਨਹੀਂ ਤਾਂ...ਕੀ ?

'ਮਹਾਦੇਵ ਤੂਫ਼ਾਨ ਲੈ ਆਉਣਗੇ...ਤੇ ਤੁਸੀਂ'...?

ਸ਼ੇਸ਼ ਨਾਗ ਨੇ ਮਣੀਕਰਣਿਕੇ ਆਪਣੀਆਂ ਨਾਸਾਂ ਵਿਚ ਲੁਕਾਏ ਹੋਏ ਸਨ। ਜਦੋਂ ਉਹਨੇ ਰੋਹ ਨਾਲ ਫੁੰਕਾਰਿਆ ਤਾਂ ਝੁਮਕੇ ਜ਼ੋਰ ਨਾਲ ਬਾਹਰ ਨਿਕਲਕੇ, ਉਸਦੇ ਫੁੰਕਾਰੇ ਦੇ ਨਾਲ ਹੀ ਧਰਤੀ ਉਤੇ ਆ ਗਏ, ਪਾਰਬਤੀ ਕੋਲ। ਸ਼ੇਸ਼ ਨਾਗ ਦੇ ਫੁੰਕਾਰੇ ਨਾਲ ਧਰਤੀ ਤੇ ਜਿਥੇ ਕਿਤੇ ਵੀ ਛੇਕ ਹੋ ਗਏ ਸਨ, ਉਥੋਂ ਹੀ ਉਸ ਦੇ ਰੋਹ ਨਾਲ ਅੱਗ ਵਰਗਾ ਗਰਮ ਪਾਣੀ ਫੁਟ ਪਿਆ। ਤੇਜ਼ ਗੰਧ ਵਾਲਾ, ਅਤੇ ਤਲਖੀ ਭਰਪੂਰ

ਕੁੱਲੂ ਤੋਂ (ਬਜੌਰਾ ਵਲਦੀ ਜਾਕੇ) ਆਉਂਦੀ ਹੈ। ਨਦੀ ਪਾਰਬਤੀ ਦੀ ਵਾਦੀ ਅਤੇ ਪਾਰਬਤੀ ਮਣੀਕਰਣ ਦੇ ਆਂਚਲ ਵਿਚ ਵਗਦੀ ਹੋਈ ਪਿੰਡ ਭੁਇੰਡ ਦੇ ਨੇੜੇ ਬਿਆਸ ਦਰਿਆ ਨਾਲ ਮਿਲ ਜਾਂਦੀ ਹੈ।

ਬਿਆਸ ਦੇ ਪਾਣੀਆਂ ਨਾਲ ਮਿਲਣ ਤੋਂ ਪਹਿਲਾਂ ਪਾਰਬਤੀ ਨਦੀ ਬਿਆਸ ਨਾਲੋਂ ਕਿਸੇ ਤਰ੍ਹਾਂ ਵੀ ਘਟ ਚੌੜੀ ਜਾਂ ਘਟ ਤੇਜ਼ ਨਹੀਂ ਹੁੰਦੀ ਪਰ ਪਾਰਬਤੀ ਦੀ ਸਿਰਜਣਾ ਸ਼ਾਇਦ ਇਕ ਗਿਣੇ ਮਿਥੇ ਖੇਤਰ ਵਾਸਤੇ ਹੀ ਹੋਈ ਸੀ।

ਬਹੁਤ ਸਾਰੇ ਲੋਕਾਂ ਦਾ ਵਿਚਾਰ ਹੈ ਕਿ ਪਾਰਬਤੀ ਨਦੀ ਦੀ ਧਾਰ ਗਰਮ ਪਾਣੀ ਦੇ ਇਨ੍ਹਾਂ ਝਰਨਿਆਂ ਨਾਲ ਹੀ ਬਣਕੇ ਅਗੇ ਚਲਦੀ ਹੈ, ਕਿਉਂਕਿ ਇਨ੍ਹਾਂ ਝਰਨਿਆਂ ਦਾ ਕੋਈ ਸ਼ੁਮਾਰ ਨਹੀਂ। ਇਲਕੇ ਦੇ ਵੱਡੇ ਲੋਕਾਂ ਨੇ ਆਪਣੇ ਨਹਾਣ ਲਈ ਅਤੇ ਆਪਣੀਆਂ ਇਸਤਰੀਆਂ ਦੇ ਨਹਾਣ-ਧੋਣ ਲਈ ਪਥਰਾਂ ਦੀ ਓਟ ਵਿਚ ਵਗਦੇ ਝਰਨਿਆਂ ਕੋਲ ਪ੍ਰਬੰਧ ਕੀਤਾ ਹੋਇਆ ਹੈ। ਬਾਕੀ ਲੋਕਾਂ ਲਈ, ਬਾਕੀ ਦਾ ਸਾਰਾ ਪਾਣੀ।

ਝਰਨਿਆਂ ਦੀ ਗਰਮੀ ਨਾਲ ਚਾਵਲ ਵੀ ਉਬਲ ਸਕਦੇ ਨੇ ਤੇ ਦਾਲਾਂ ਵੀ।

ਪਾਰਬਤੀ ਦੀ ਧਾਰ ਦੇ ਨਾਲ-ਨਾਲ ਚਲਦੇ ਹੋਏ ਅਸੀਂ ਮਣੀਕਰਣ ਤੋਂ ਵੀਹ ਕੁ ਮੀਲ ਅਗੇ, ਉਤਰ ਪੂਰਬ ਵਲ ਨੂੰ ਕਾਨਾਉਮਵਾ ਪਿੰਡ ਤਕ ਤਾਂ ਪੁਜ ਗਏ ਪਰ ਫਰ ਅਗੋਂ, ਉਸਦੀ ਧਾਰ ਪਤਾ ਨਹੀਂ ਕਿਤੇ ਅਲੋਪ ਹੋ ਗਈ।

'ਕੀ ਤੁਸੀਂ ਪਾਰਬਤੀ ਦੇ ਸੋਮੇ ਤਕ ਪੁਜੇ ਹੋ ?' ਮੈਂ ਸ. ਪ੍ਰੀਤਮ ਸਿੰਘ ਕਵੀ ਹੋਰਾਂ ਨੂੰ ਪੁਛਿਆ ਤਾਂ ਉਨ੍ਹਾਂ ਨੇ ਮੁਸਕਰਾ ਕੇ ਕਿਹਾ—'ਮਣੀਕਰਣ ਦੀ ਸੁੰਦਰਤਾ ਨੇ ਏਨੀ



Sri Satguru Jagjit Singh Ji Elibrary NamdhariElibrary@gmail.com

ਧੂਹ ਪਾਈ ਰਖੀ ਹੈ ਕਿ ਅਸੀਂ ਅਗੇ ਜਾ ਹੀ ਨਹੀਂ ਸਕੇ।'

ਸ. ਪ੍ਰੀਤਮ ਸਿੰਘ ਕਵੀ ਕੋਲ ਪਾਰਬਤੀ ਦੀਆਂ ਤਸਵੀਰਾਂ ਵੇਖਕੇ ਮਨ ਖੁਸ਼ ਹੋ ਗਿਆ।

ਹਾਂ, ਕੁਝ ਲੋਕਾਂ ਨੇ ਸਾਨੂੰ ਦਸਿਆ ਕਿ ਜੇ ਕਰ ਪੂਰਾ ਦਿਨ ਹੋਰ ਉਪਰ ਵਲ ਚਲਦੇ ਜਾਵੀਏ ਤਾਂ ਪਾਰਬਤੀ ਦੇ ਸੋਮੇ ਕੋਲ ਪੁਜ ਜਾਵਾਂਗੇ।

'ਉਥੇ ਪਿੰਡ ਵੀ ਹੋਣਗੇ ?'

'ਪਿੰਡ ਕਿਥੇ ਨਹੀਂ ?'

ਹਾਂ, ਮੈਨੂੰ ਖਿਆਲ ਆਇਆ, ਪਿੰਡ ਕਿਥੇ ਕਿਥੇ ਨਹੀਂ ?

ਪਰ ਉਹ ਪਹਾੜੀਆ ਉਸ ਪਿੰਡ ਦਾ ਨਾਂ ਨਹੀਂ ਦਸ ਸਕਿਆ, ਜਿਥੋਂ ਕਿ ਪਾਰਬਤੀ ਨਦੀ ਦਾ ਸੋਮਾ ਫਟਦਾ ਹੈ। ਜੇ ਕਰ ਉਹਨੇ ਦਸਿਆ ਵੀ ਹੋਵੇਗਾ, ਤਾਂ ਮੈਨੂੰ ਚੇਤੇ ਨਹੀਂ ਰਿਹਾ। ਬਹੁਤ ਸਾਰੇ ਲੋਕਾਂ ਨੇ ਤਾਂ ਇਹੋ ਹੀ ਕਿਹਾ ਕਿ ਪਾਰਬਤੀ ਦਾ ਸੋਮਾ ਵੀ ਮਹਾਦੇਵ ਦੀਆਂ ਜਟਾਵਾਂ ਵਿਚੋਂ ਹੀ, ਗੰਗਾ ਵਾਂਗ ਫਟਦਾ ਹੈ।

ਉਸ ਰਾਤੀਂ ਮਣੀਕਰਣ ਦੇ ਡਾਕ ਬੰਗਲੇ ਵਿਚ ਰਾਤ ਗੁਜ਼ਾਰਦਿਆਂ ਮੇਰੇ ਮਨ ਵਿਚ ਪਤਾ ਨਹੀਂ ਕਿਵੇਂ ਇਕ ਪਹਾੜੀ ਗੀਤ ਦੀ ਸੁਰ ਗੂੰਜਣ ਲਗ ਪਈ :

ਮੰਡੀ ਸੁਕੇਤਾ ਦੇ ਮੰਦਿਰ ਦੇਖੇ
ਕੁਲੂਏ ਦੇ ਦੇਖਣ ਜਾਣਾ
ਹੱਡੀਆਂ ਮੇਰੀਆਂ ਦਾ ਕਜਲਾ ਬਣਦਾ
ਅੱਖੀਆਂ ਦੇ ਵਿਚ ਪਾਣਾ
ਓ ਗੋਬੀਆ।
ਅੱਖੀਆਂ ਦੇ ਵਿਚ ਪਾਣਾ।

ਪਤਾ ਨਹੀਂ ਕੀ ਗੱਲ ਹੈ, ਜਦੋਂ ਵੀ ਮੈਂ ਪਹਾੜਾਂ ਵਿਚਲੇ ਵਸੇ ਹੋਏ ਜੀਵਨ ਨੂੰ ਤਕਦਾ ਹਾਂ ਤਾਂ ਮੇਰੇ ਮਨ ਵਿਚ ਉਦਾਸੀ ਦਾ ਭਾਵ ਭਰ ਜਾਂਦਾ ਹੈ। ਦਿਲ ਵਿਚ ਆਉਂਦਾ ਹੈ : 'ਕੀ ਕਦੀ ਇਹ ਲੋਕ ਵੀ ਸੋਚਦੇ ਹੋਣਗੇ ਕਿ ਅਸੀਂ ਵੀ ਭਾਰਤ ਦੇਸ਼ ਦੇ ਵਸਨੀਕ ਹਾਂ, ਤੇ ਜ਼ਿੰਦਗੀ ਵਿਚ ਘਟੋ ਘਟ ਇਕ ਵਾਰ ਹੀ ਸਹੀ, ਰਾਜ ਧਾਮ ਦੇ ਸ਼ਹਿਰ ਦਿੱਲੀ ਨੂੰ ਜ਼ਰੂਰ ਵੇਖਾਂਗੇ।'

ਪਰ ਉਨ੍ਹਾਂ ਲੋਕਾਂ ਦੇ ਸੁਪਨਿਆਂ 'ਚ ਸ਼ਾਇਦ ਦਿਲੀ ਦੀਆਂ ਰੋਸ਼ਨੀਆਂ ਨਹੀਂ ਚਮਕਦੀਆਂ :

ਉੱਚਿਆਂ ਟਿੱਬਿਆਂ ਦੇ ਪਿਪਲ ਸੁੱਕੇ
ਠੰਢਿਆਂ ਸਰਾਂ ਸੁਕ ਜਾਣਾ
ਘਰੇ ਦੀ ਨਾਰੀ ਛੋਡੀ ਮਤ ਜਾਣਾ
ਦੋਸਤੀਆਂ ਮਨ ਲਾਣਾ
ਓ ਗੋਬੀਆ
ਦੋਸਤੀਆਂ ਮਨ ਲਾਣਾ

ਸਵੇਰ ਵੇਲੇ, ਤੜਕਸਾਰ ਹੀ ਪਾਰਬਤੀ ਵਾਦੀ ਵਿਚ ਰੱਤੇ ਚਾਨਣ ਦਾ ਪ੍ਰਭਾਵ ਇਸ ਤਰਾਂ ਫੈਲ ਗਿਆ ਸੀ, ਜਿਵੇਂ ਕਿ ਕਿਸੇ ਨੇ ਸਮੁਚੇ ਵਾਤਾਵਰਣ ਵਿਚ ਕੇਸਰ ਧੂੜ ਦਿਤਾ ਹੋਵੇ।

'ਏਨੀ ਸੁੰਦਰਤਾ ?' ਮੈਨੂੰ ਖਿਆਲ ਆਇਆ, ਹਾਲਾਂਕਿ ਪਲ ਭਰ ਪਹਿਲਾਂ ਹੀ ਮੇਰੇ ਮਨ ਵਿਚ ਇਕ ਪਹਾੜੀ ਗੀਤ ਮਚਲ ਰਿਹਾ ਸੀ :

ਔਖਾ ਪਹਾੜਾਂ ਰਾ ਜੀਣਾ
ਜਿੰਦੇ, ਔਖਾ ਪਹਾੜਾਂ ਰਾ ਜੀਣਾ
ਫਟਿ ਗਏ ਕਪੜੇ ਛੰਨ ਪੁਰਾਣੀ
ਪਾਰੇ-ਪਾਰੇ ਬਦਲੂ ਤੇ ਬਾਰੇ ਬਾਰੇ ਪਾਣੀ
ਚੋੜੇ ਮਨਭੁ ਕਿਹਿਆਂ ਸੌਰਣਾ
ਜਿੰਦੇ, ਔਖਾ ਪਹਾੜਾਂ ਰਾ ਜੀਣਾ।

ਪਰ ਦਿਲਕਸ਼ ਪ੍ਰਭਾਤ ਨੇ ਇਸ ਗੀਤ ਨੂੰ ਪਤਾ ਨਹੀਂ ਕਿਥੇ ਅੰਧਕਾਰ ਵਿਚ ਲੁਕਾ ਦਿਤਾ।

... ... ...

ਪਾਰਬਤੀ ਨਦੀ ਬਾਰੇ ਸੋਚਦਿਆਂ ਹੋਇਆਂ ਮੈਨੂੰ ਅਕਸਰ ਇਸ ਗੱਲ ਦਾ ਖਿਆਲ ਆਉਂਦਾ ਹੈ ਕਿ ਇਸ ਨਦੀ ਦੀ ਰਚਨਾ ਮਹਾਦੇਵ ਨੇ ਆਪਣੀ ਪਤਨੀ ਪਾਰਬਤੀ ਦੇ ਅਸ਼ਨਾਨ ਵਾਸਤੇ ਹੀ ਕੀਤੀ ਹੋਵੇਗੀ। ਇਥੇ ਨਦੀ ਦੇ ਬਰਫੀਲੇ ਪਾਣੀ ਨਾਲ ਵੀ ਉਹ ਨਹਾ ਸਕਦੀ ਸੀ, ਅਤੇ ਗਰਮ ਪਾਣੀ ਦੇ ਝਰਨਿਆਂ ਵਿਚ ਵੀ। ਮਣੀਕਰਣ ਦਾ ਪਹਾੜਾਂ ਨਾਲ ਘਿਰਿਆ ਹੋਇਆ ਸਥਾਨ ਵੀ ਪਾਰਬਤੀ ਲਈ ਸਭ ਤੋਂ ਵਧੀਆ ਸੀ।

ਪਾਰਬਤੀ ਵਾਦੀ ਦੀਆਂ ਨਾਰਾਂ ਵੀ ਮਹਾਦੇਵ ਦੇ ਇਸ ਵਰਦਾਨ ਨੂੰ ਪ੍ਰਾਪਤ ਕਰਕੇ ਖੁਸ਼ ਹੀ ਨੇ। ਘਟੋ ਘਟ ਉਨ੍ਹਾਂ ਦੇ ਰੋਸ਼ਨ ਚਿਹਰੇ ਤਾਂ ਇਹੋ ਹੀ ਗੱਲ ਕਹਿੰਦੇ ਨੇ। ●


Sri Satguru Jagjit Singh Ji Elibrary NamdhariElibrary@gmail.com

# World's first with 7 ICs

## *Standard*

# TV



## What 7 ICs mean to you :

* Incomparable Picture Quality—greater depth and contrast.
* Faster Picture Presentation * Instant Sound—because of zero warm-up.
* Longer Set Life—thanks to minimum heat generation.
* Lowest Power Consumption—saves enough for our annual maintenance contract.
* Fewer Break Downs—longer time between failures (MTBF) because of fewer components,
* Low Cost After-Sales Service—because of single PCB circuit.
* Built-in Voltage Stabiliser—operates from 200—240 volts.

You get all these exclusive features plus a 51 cm screen, 12-Channels, Sunmica cabinet with sliding shutters:

S T A N D A R D—One step ahead always.




Sri Satguru Jagjit Singh Ji Elibrary NamdhariElibrary@gmail.com

# ਦਧੀਚਿ

ਸੰਕਲਨ ਕਰਤਾ : ਜ. ਸ. ਵਿਰਦੀ

ਕਹਿੰਦੇ ਹਨ ਕਿ ਜਿਸ ਵੇਲੇ ਵਰਿਤਰਾ ਸੁਰ ਦੇ ਉਪਦਰਾਂ ਕਾਰਣ ਸਾਰਾ ਹੀ ਸੰਸਾਰ ਦੁਖੀ ਹੋ ਗਿਆ ਤਾਂ ਲੋਕਾਂ ਨੇ ਇੰਦਰ ਦੇਵਤੇ ਨੂੰ ਬੇਨਤੀ ਕੀਤੀ ਕਿ ਉਹ ਵਰਿਤਰਾ ਸੁਰ ਨੂੰ ਮਾਰ ਕੇ ਸੰਸਾਰ ਨੂੰ ਬਚਾਵੇ। ਇੰਦਰ ਦੇਵਤੇ ਨੇ ਲੋਕਾਂ ਦਾ ਕਿਹਾ ਮੰਨ ਤਾਂ ਲਿਆ ਪਰ ਉਹ ਪੂਰਾ ਜ਼ੋਰ ਲਾ ਕੇ ਵੀ ਵਰਿਤਰਾ ਸੁਰ ਨੂੰ ਨਾ ਮਾਰ ਸਕਿਆ ਇਹ ਵੇਖ ਕੇ ਬਾਕੀ ਸਾਰੇ ਦੇਵਤੇ ਵੀ ਘਬਰਾ ਗਏ ਫਿਰ ਉਹ ਸਾਰੇ ਹੀ ਇੱਕਠੇ ਹੋ ਕੇ ਵਿਸ਼ਵਕਰਮਾ ਕੋਲ ਗਏ ਤੇ ਉਨਾਂ ਨੂੰ ਪੁਛਿਆ ਕਿ ਵਰਿਤਰਾ ਸੁਰ ਕਿਵੇਂ ਮਰ ਸਕਦਾ ਹੈ ?

ਵਿਸ਼ਵਕਰਮਾ ਨੇ ਸੋਚ ਵਿਚਾਰ ਮਗਰੋਂ ਦੇਵਤਿਆਂ ਨੂੰ ਇਹ ਗਲ ਕਹੀ ਕਿ ਜੇਕਰ ਕਿਸੇ ਸੱਚੇ ਸੁੱਚੇ ਅਤੇ ਜਪੁ ਤਪੁ ਵਾਲੇ ਰਿਸ਼ੀ ਦੀਆਂ ਹੱਡੀਆਂ ਨੂੰ ਪੀਸ ਕੇ ਉਨ੍ਹਾਂ ਦਾ ਵਜਰ ਬਣਾਇਆ ਜਾਵੇ ਤਾਂ ਉਸ ਹਥਿਆਰ ਨਾਲ ਵਰਿਤਰਾ ਸੁਰ ਸਰ ਸਕਦਾ ਹੈ।

ਸਾਰੇ ਹੀ ਦੇਵਤੇ ਸੋਚੀਂ ਪੈ ਗਏ ਕਿ ਕਿਸ ਰਿਸ਼ੀ ਨੂੰ ਆਪਣੇ ਸ਼ਰੀਰ ਦੀਆਂ ਹੱਡੀਆਂ ਦੀ ਕੁਰਬਾਨੀ ਦੇਣ ਲਈ ਕਹਿਣ।

ਉਧਰ ਵਰਿਤਰਾ ਸੁਰ ਲਲਕਰੇ ਮਾਰ ਰਿਹਾ ਸੀ ਅਤੇ ਇਦਰ ਦੇਵਤੇ ਨਰਾਜ਼ ਹੁੰਦੇ ਜਾ ਰਹੇ ਸਨ।

ਅੰਤ ਵਿਚ ਜਦੋਂ ਵਧੀਚਿ ਰਿਸ਼ੀ ਨੂੰ ਪਤਾ ਲਗਾ ਕਿ ਵਜਰ ਬਨਾਉਣ ਲਈ ਕਿਸੇ ਰਿਸ਼ੀ ਦੀਆਂ ਹੱਡੀਆਂ ਦੀ ਲੋੜ ਹੈ ਤਾਂ ਉਸ ਨੇ ਕਿਹਾ ਕਿ ਉਸ ਦੀਆਂ ਹੱਡੀਆਂ ਦਾ ਵਜਰ ਬਣਾ ਲਿਆ ਜਾਵੇ।

ਇਸ ਤਰ੍ਹਾ ਵਿਸ਼ਵਕਰਮਾ ਨੇ ਵਧੀਚਿ ਰਿਸ਼ੀ ਦੀਆਂ ਹੱਡੀਆਂ ਦਾ ਵਜਰ ਬਣਾ ਕੇ ਜਦੋਂ ਇੰਦਰ ਦੇਵਤੇ ਨੂੰ ਦਿਤਾ ਤਾਂ ਇੰਦਰ ਨੇ ਵਰਿਤਰਾ ਸੁਰ ਨੂੰ ਪਛਾੜ ਸੁਟਿਆ। ਉਸ ਦਿਨ ਤੋਂ ਦਧੀਚਿ ਨੂੰ ਦਾਨਸ਼ੀਲ ਅਤੇ ਤਿਆਗੀ ਦੇ ਨਾਂ ਨਾਲ ਚੇਤੇ ਕੀਤਾ ਜਾਂਦਾ ਹੈ।

ਦਤੀਚਿ ਵੈਦਿਕ ਕਾਲ ਦੇ ਹੀ ਰਿਸ਼ੀ ਸਨ ਅਤੇ ਯਾਸਕ ਅਨੁਸਾਰ ਇਹ ਚਿੱਤਿ ਅਤੇ ਅਥਰਵਾ ਦੇ ਪੁੱਤਰ ਸਨ ਅਤੇ ਇਸੇ ਕਰਕੇ ਇਨ੍ਹਾਂ ਨੂੰ ਦਧੀਚਿ ਕਿਹਾ ਜਾਂਦਾ ਸੀ।

ਕਈ ਹੋਰ ਵਿਦਵਾਨਾਂ ਨੇ ਲਿਖਿਆ ਹੈ ਕਿ ਇਹ ਕਰਦਮ ਰਿਸ਼ੀ ਦੀ ਕੰਨਿਆ ਸ਼ਾਂਤੀ ਦੀ ਕੁੱਖੋਂ ਜਨਮ ਲੈਣ ਵਾਲੇ ਅਥਰਵਾ ਦੇ ਪੁੱਤਰ ਸਨ। ਕਈ ਹੋਰ ਪੁਰਾਣਾਂ ਨੇ ਸ਼ੁੱਕਰਾਚਾਰੀਆ ਦੇ ਪੁੱਤਰ ਲਿਖਿਆ ਹੈ।

ਦਧੀਚਿ ਨੇ ਇੰਦਰ ਕੋਲੋਂ ਮਧੁਵਿਦਿਆ ਸਿਖੀ ਸੀ ਪਰ ਇੰਦਰ ਦਾ ਹੁਕਮ ਸੀ ਕਿ ਉਹ ਇਹ ਵਿਦਿਆ ਕਿਸੇ ਹੋਰ ਨੂੰ ਨਹੀਂ ਦਸਣਗੇ। ਜਦੋਂ ਇਨ੍ਹਾਂ ਨੇ ਅਸ਼ਵਨੀ ਕੁਮਾਰਾਂ ਨੂੰ ਮਧੂ ਵਿਦਿਆ ਦਸਣ ਤੋਂ ਇੰਕਾਰ ਕੀਤਾ ਤਾਂ ਉਨ੍ਹਾਂ ਨੇ ਇਨਾਂ ਦਾ ਸਿਰ ਵਢ ਕੇ ਉਹਦੀ ਥਾਂ ਤੇ ਘੋੜੇ ਦਾ ਸਿਰ ਲਾ ਦਿਤਾ ਅਤੇ ਉਸ ਕੋਲੋਂ ਮਧੂ ਵਿਦਿਆ ਸਿਖ ਲਈ। ਇੰਦਰ ਨੂੰ ਬੜੀ ਤਕਲੀਫ ਹੋਈ। ਉਸ ਨੇ ਇਨ੍ਹਾਂ ਦਾ ਘੋੜੇ ਦਾ ਸਿਰ ਵੀ ਵਢ ਦਿਤਾ। ਅਸ਼ਵਨੀ ਕੁਮਾਰਾਂ ਨੇ ਇਨ੍ਹਾਂ ਦੇ ਧੜ ਤੇ ਫੇਰ ਪਹਿਲਾ ਸਿਰ ਲਾ ਦਿਤਾ। ਅਸ਼ਵਨੀ ਕੁਮਾਰਾਂ ਨੇ ਇਨ੍ਹਾਂ ਕੋਲੋਂ ਹੀ ਅਸ਼ਵ ਸ਼ੇਰਸ ਮੰਤਰ ਅਤੇ ਨਾਰਾਇਣ ਬਰਮ ਸਿਖ ਲਿਆ ਸੀ ਤੇ ਫੇਰ ਉਨ੍ਹਾਂ ਨੇ ਇਹ ਮੰਤਰ ਵਿਸ਼ਵ ਰੂਪ ਨੂੰ ਸਿਖਾ ਦਿਤੇ। ਦਧੀਚਿ ਰਿਸ਼ੀ ਦੇ ਪੁੱਤਰਾਂ ਵਿਚੋਂ ਸੁਦਰਸ਼ਨ ਅਤੇ ਸੁਵਰਚਾ ਤੋਂ ਪੈਦਾ ਹੋਣ ਵਾਲਾ ਪਿਪਲਾਦ ਦੋ ਪੁੱਤਰ ਸਨ। ਸਾਰਸਵਤ ਨਾਂ ਦਾ ਇਹਨਾ ਦਾਂ ਇਕ ਹੋਰ ਪੁੱਤਰ ਵੀ ਮੰਨਿਆ ਜਾਂਦਾ ਹੈ।

ਕੁਝ ਲੋਕਾਂ ਨੇ ਸਵੀਕਾਰ ਕੀਤਾ ਹੈ ਕਿ ਦਧੀਚਿ ਜਨਮ ਤੋਂ ਹੀ ਰਿਸ਼ੀ ਸੀ ਤੇ ਉਹ ਮੰਤਰਾਂ ਦੀ ਰਚਨਾ ਕਰ ਲੈਂਦਾ ਸੀ।

ਕੁਛ ਵੀ ਹੋਵੇ ਦਧੀਚਿ ਰਿਸ਼ੀ ਨੇ ਦੇਵਤਿਆਂ ਤੇ ਲੋਕਾਂ ਲਈ ਆਪਣੀਆਂ ਹੱਡੀਆਂ ਦਾ ਦਾਨ ਕਰਕੇ ਸੰਸਾਰ ਤੇ ਜਿਹੜਾ ਉਪਕਾਰ ਕੀਤਾ ਸੀ ਉਸ ਕਰਕੇ ਇਨ੍ਹਾਂ ਦਾ ਨਾਂ ਸਦਾ ਲਈ ਅਮਰ ਹੋ ਗਿਆ। ●



Sri Satguru Jagjit Singh Ji Elibrary NamdhariElibrary@gmail.com

# ਚਾਰ ਗ਼ਜ਼ਲਾਂ

**— ਸੁਰਿੰਦਰ ਸਾਗਰ**

ਆ, ਤੇਨੂੰ ਗਲਵੱਕੜੀ ਪਾ ਕੇ, ਚੁੰਮਾਂ, ਪਿਆਰ ਕਰਾਂ ।
ਅਜ ਕਿਵੇਂ ਰਾਹ ਭੁਲਿਆ ਸੱਜਨਾ, ਆਇਆ ਏਸ ਗਰਾਂ ॥
ਚੋਆਂ ਤੇਲ ਦਲ੍ਹੀਜੀਂ, ਤੇਰੇ ਸੁਆਗਤ ਵਿਚ ਵਿਛ ਜਾਂ ।
ਧਰ ਧਰ ਜਿਥੇ ਪੈਰ ਤੁਰੇਂਗਾ ਆਪਣਾ ਪਿਆਰ ਧਰਾਂ ॥
ਆ ਜਿੰਦ ਛਿੜਕਾਂ, ਨੈਣ ਵਿਛਾਵਾਂ, ਪੱਖਾ ਝੱਲਣ ਸਾਹ ।
ਪੂਰਾਂ ਚੌਕ ਦਿਲੇ ਦਾ ਸਜਨਾ, ਪੀਹੜਾ ਫੇਰ ਧਰਾਂ ॥
ਲੈ ਕੇ ਸੁੱਚਾ ਸਿਦਕ ਦਾ ਪੱਲਾ, ਆ ਮੁੜਕਾ ਪੂੰਝਾਂ ।
ਲੰਮੇਂ ਪੰਧ ਮੁਕਾ ਕੇ ਆਇਐਂ, ਘੁੱਟਾਂ, ਦਰਦ ਹਰਾਂ ॥
ਅਪਣੇ ਸੀਨੇ ਲਾ ਕੇ ਤੇਨੂੰ, ਤਪਜ ਤਿਰੀ ਪੀ ਜਾਂ ।
ਲਗਕੇ ਤੇਰੇ ਸੀਨੇ ਸਜਨਾ, ਆ ਮੈਂ ਅੱਜ ਠਰਾਂ ॥
ਆ ਤੇਰੇ ਸਾਹਾਂ ਦੀ ਖੁਸ਼ਬੂ, ਦੇਰ ਬਾਦ ਸੁੰਘਾਂ ।
ਆ ਸਦੀਆਂ ਤੋਂ ਬਾਦ ਮੈਂ ਤੇਰੇ ਨੈਣਾਂ ਵਿਚ ਤਰਾਂ ॥
ਆ ਤੇਰੀ ਸੁੱਖ ਚਾਹਵਾਂ, ਪੁੱਛਾਂ, ਅਪਣਾ ਦਰਦ ਕਹਾਂ ।
ਆ ਤੇਰੇ ਬੁੱਲ੍ਹੀਂ ਮੁਸਕਾਵਾਂ, ਆਪਣੀ ਅੱਖ ਝਰਾਂ ॥

——

**— ਗੁਰਬਖਸ਼ ਸਿੰਘ ਨਾਥ**

ਅਰਸ਼ਾਂ ਤੀਕਰ ਸੋਚਣ ਵਾਲੇ ਕਿਥੇ ਆ ਕੇ ਠਹਿਰੇ ਲੋਕ,
ਸ਼ੀਸ਼ੇ ਵਾਂਗਰ ਉਜਲ ਉਜਲ ਫਿਰ ਵੀ ਲਗਦੇ ਗਹਿਰੇ ਲੋਕ ।
ਬਾਲ ਤਲੀ 'ਤੇ ਝੂਠ ਦਾ ਸੂਰਜ ਐਵੇਂ ਤਨ ਰੁਸ਼ਨਾਂਦੇ ਨੇ,
ਚਾਨਣ ਦੀ ਨੇ ਭਾਲ ਕਰੇਂਦੇ ਵੇਖੋ ਸਿਖਰ-ਦੁਪਹਿਰੇ ਲੋਕ ।
ਏਸ ਸ਼ਹਿਰ ਵਿਚ ਬੇਦੋਸ਼ ਨੂੰ ਆਪੂ ਕਤਲ ਕਰਾਕੇ ਤੇ,
ਲੋਥਾਂ ਤੇ ਬੈਠਾ ਦੇਂਦੇ ਨੇ ਸੰਗੀਨਾਂ ਦੇ ਪਹਿਰੇ ਲੋਕ ।
ਊਜਾਂ ਲਾਉਂਦੇ ਚੰਨ 'ਤੇ ਵੀ ਸਿਰ ਉੱਚਾ ਕੱਢ ਤੁਰਦੇ ਨੇ,
ਆਪਣੇ ਪਾਪ ਦੀ ਵਿਥਿਆ ਵੇਲੇ ਬਣਦੇ ਗੂੰਗੇ ਬਹਿਰੇ ਲੋਕ ।
ਖੁਦ ਕੰਤੇ ਤੇ ਨਹੀਂ ਪਛਤਾਵਾਂ ਪਛਤਾਵਾ ਹੈ ਉਨਾਂ 'ਤੇ,
ਲੋਕਾਂ ਨੂੰ ਉਲਝਾਣ ਲਈ ਜੋ ਸਿਰਜਣ ਨਿਤ ਕਟਿਹਰੇ ਲੋਕ ।

——

ਪਿੰਡ ਤੇ ਡਾਕਖਾਨਾ ਜੰਡੂ ਸਿੰਘਾ
ਜਲੰਧਰ

**—ਡੀ. ਆਰ. ਧਵਨ**

ਬਿਗੜੇ ਨਸੀਬ ਦਾ ਕੋਈ ਹਾਸਾ ਉੜਾ ਗਿਆ,
ਨਾਦਾਨ ਹੱਸ ਗਿਆ ਮਗਰ ਮੰਜ਼ਿਲ ਦਿਖਾ ਗਿਆ ।
ਉਸਦੇ ਬਗੈਰ ਜ਼ਿੰਦਗੀ ਮੈਂ ਬਸਰ ਕਰਾਂ,
ਹਾਸੇ ਜੁ ਲੈ ਗਿਆ ਮੇਰੇ, ਰੋਣਾ ਸਿਖਾ ਗਿਆ ।
ਇੱਕ ਉਮਰ ਤਰਸਦੇ ਰਹੇ ਦੀਦਾਰ ਨੂੰ ਜਿਦੇ,
ਇਕ ਝਲਕ ਕੀ ਵਿਖਾ ਗਿਆ ਜੀਵਨ ਰੁਲਾ ਗਿਆ ।
ਉਸ ਦਾ ਖਿਆਲ ਰਾਤ ਦਿਨ ਜਾਂਦਾ ਨਹੀਂ ਦਿਲੋਂ
ਉਹ ਬੇਵਫਾ ਇਵੇਂ ਮੇਰੇ ਦਿਲ ਵਿਚ ਸਮਾ ਗਿਆ ।
ਆਪਣੇ ਨਸੀਬ ਨੇ 'ਧਵਨ' ਬੁਰਾ ਨਹੀਂ ਕੋਈ,
ਜਿੰਨਾਂ ਕਿਸੇ ਦਾ ਫਰਜ਼ ਸੀ ਉਨਾਂ ਨਿਭਾ ਗਿਆ ।

——

**—ਗੁਰਦੀਪ ਗਿੱਲ**

ਦੂਰੋਂ ਚੱਲ ਕੇ ਆਏ ਜੋਗੀ,
ਭੁਖੇ ਤੇ ਤਿਰਹਾਏ ਜੋਗੀ ।
ਗੇਰੂ ਰੰਗ ਦੇ ਪਹਿਨ ਕੇ ਵਸਤਰ,
ਜੰਗਲ ਵੱਲ ਸਿਧਾਏ ਜੋਗੀ ।
ਖੈਰ ਵਸਲ ਦੀ ਮੰਗਦੇ ਮੰਗਦੇ,
ਹੋ ਗਏ ਝੱਟ ਪਰਾਏ ਜੋਗੀ ।
ਦੁਨੀਆਂਦਾਰੀ ਛੱਡ ਕੇ ਤੁਰ ਗਏ,
ਲੋਕਾਂ ਦੇ ਹਮਸਾਏ ਜੋਗੀ ।
ਕੰਨ ਪੜਵਾ ਕੇ ਮੁੰਦਰਾਂ ਪਾਉਂਦੇ,
ਹਿਜਰਾਂ ਸੰਗ ਪਰਨਾਏ ਜੋਗੀ ।
ਜੰਗਲ ਦੇ ਵਿਚ ਜੰਗਲ ਹੋ ਗਏ,
ਜੋਗ ਕਮਾਵਣ ਆਏ ਜੋਗੀ ।

——

ਪਿੰਡ : ਕੜ੍ਹਾਲ ਨੀਵਾਂ
ਡਾ. ਖਾ. : ਖੈੜ ਦੋਨਾ
(ਕਪੂਰਥਲਾ)



Sri Satguru Jagjit Singh Ji Elibrary NamdhariElibrary@gmail.com

# ਦੋ ਗ਼ਜ਼ਲਾਂ

ਗੁਰਭਜਨ ਗਿੱਲ

ਗਰਦ ਚੜ੍ਹੀ ਅਸਮਾਨੇ ਰਾਤਾਂ ਕਾਲੀਆਂ।
ਮਾਵਾਂ ਪੁਤ ਗਵਾ ਲਏ ਪੁੱਤਾਂ ਵਾਲੀਆਂ।
ਸਿਖਰ ਦੁਪਹਿਰਾ ਸਿਰ ਤੇ ਕਾਂਬਾ ਕਹਿਰ ਦਾ,
ਦੋਹਾਂ 'ਚੋਂ ਕਿਸ ਰੁੱਤ ਨੂੰ ਦੇਵਾਂ ਗਾਲੀਆਂ।
ਪਾਲੇ ਠਰ ਕੇ ਰਾਤ ਮੁਸਾਫਰ ਮਰ ਗਿਆ।
ਹੁਣ ਕਿਉਂ ਲੋਥ ਸਿਰ੍ਹਾਣੇ ਅੱਗਾਂ ਬਾਲੀਆਂ।
ਆਰ ਪਰ ਪਈ ਮਹਿਕ ਕਰੇ ਅਠਖੇਲੀਆਂ
ਕਾਹਨੂੰ ਵਿਚ-ਵਿਚਾਲੇ ਲਾਈਆਂ ਜਾਲੀਆਂ।
ਪੇਟ ਵਜਾ ਕੇ ਭੁੱਖੇ ਗਾ ਕੇ ਰੱਜ ਗਏ,
ਦੇਣ ਤਸਲੀ ਆਈਆਂ ਜਦ ਨੂੰ ਥਾਲੀਆਂ।
ਰਾਤੀ ਖ਼ਬਰੇ ਕੌਣ ਸੁਨਾਉਣੀ ਦੇ ਗਿਆ,
ਬੋਹੜਾਂ ਦੇ ਪਬ ਡੋਲਣ ਥਿੜਕਣ ਟਾਹਲੀਆਂ।
ਜਾਦੂਗਰ ਦੀ ਸਾਜ਼ਿਸ਼ ਨਾ ਕੋਈ ਸਮਝਦਾ,
ਐਵੇਂ ਭੇੜ ਵਜਾਈ ਜਾਵੇ ਤਾਲੀਆਂ।
ਫੁੱਲਾਂ ਦਾ ਰੰਗ ਲਾਲ ਬਣੇਗਾ ਅੰਤ ਨੂੰ,
ਭਾਵੇਂ ਇਨ੍ਹਾਂ ਥੱਲੇ ਹਰੀਆਂ ਡਾਲੀਆਂ।

0

ਤੇਰੀ ਦੋਸਤੀ ਦੀ ਮਹਿਕ ਤਾਂ ਸਾਹਾਂ 'ਚ ਭਰ ਗਈ।
ਤੇਰੇ ਨਾਂ ਦਾ ਮਣਕਾ ਫੇਰਦੇ ਉਮਰਾ ਗੁਜ਼ਰ ਗਈ।
ਤੇਰੀ ਉਡੀਕ ਕਰਦਿਆਂ ਖੁਰਿਆ ਮੇਰਾ ਵਜੂਦ,
ਆ ਕੇ ਕਿਤੇ ਤਾਂ ਪੁੱਛ ਕਿ ਕਿੱਦਾਂ ਗੁਜ਼ਰ ਰਹੀ।
ਉਹ ਮਹਿਕ ਦੇ ਕੁਝ ਪਲ ਜੋ ਜੀਂਦੇ ਰਹਿਣਗੇ ਹਮੇਸ਼,
ਕੀ ਹੋਗਿਆ ਜੇ ਦੋਸਤੀ ਰੰਗੋਂ ਬਦਲ ਗਈ।
ਇਹ ਆਮ ਅੱਗ ਤੋਂ ਹੈ ਕਿਤੇ ਪਰਚੰਡ ਮੇਰੇ ਯਾਰ,
ਅਗਨੀ ਜੋ ਸਾਡੇ ਜ਼ਿਹਨ ਵਿਚ ਯਾਦਾਂ ਦੀ ਬਲ ਰਹੀ।
ਨਾਤੇ ਦੀ ਭੁੱਖ ਹੈ ਦੋਸਤਾ ਔਖੀ ਸਹਾਰਨੀ
ਕਿੱਦਾਂ ਕਹਾਂ ਕਿ ਯਾਰ ਦੀ ਯਾਰੀ ਬਦਲ ਗਈ।

੧੩੫ ਵਿਜੇ ਨਗਰ
ਜਗਰਾਉਂ

# ਗੀਤ

ਮਹਿੰਦਰ ਕੋਦੀ

ਮੋਹਰੀ ਹੈ ਸ਼ਹੀਦਾਂ ਵਿਚ ਨਾਮ ਮੇਰੇ ਸ਼ਹਿਰ ਦਾ
ਸੋਨੇ ਦਾ ਗਲਾਮ ਹੈ ਨਜ਼ਾਮ ਮੇਰੇ ਸ਼ਹਿਰ ਦਾ
ਲੋਕਾਂ ਦੀਆਂ ਜੁਲੀਆਂ 'ਚੋਂ ਸੱਦ ਆਉਂਦੀ ਖ਼ੂਨ ਦੀ
ਕੇਹਵਾ ਜੀਉ ਜ਼ਿਦਗੀ ਇਓਂ ਪਸ਼ੂਆ ਦੀ ਜੂਨ ਦੀ
ਸੁਣਿਆ ਨਾ ਕਿਸੇ ਏਹ ਕਲਾਮ ਮੇਰੇ ਸ਼ਹਿਰ ਦਾ
ਸੋਨੇ ਦਾ ਗਲਾਮ ਹੈ ਨਜ਼ਾਮ ਮੇਰੇ ਸ਼ਹਿਰ ਦਾ
ਹੱਕਾਂ ਦੀ ਅਵਾਜ਼ ਜਦੋਂ ਕਦੋਂ ਕਿਤੇ ਕੂਕਦੀ
ਹਿਕ ਚੀਰ ਲੰਘ ਜਾਵੇ ਆਵੇ ਗੋਲੀ ਸ਼ੂਕਦੀ
ਪੀ ਰਹੇ ਨੇ ਭਰ ਲਹੂ ਜਾਮ ਮੇਰੇ ਸ਼ਹਿਰ ਦਾ
ਸੋਨੇ ਦਾ ਗਲਾਮ......

ਮਾਸਾ ਮਾਸਾ ਪਿਆਰ ਮੇਰਾ ਕਾਸਾ ਏਹਨਾ ਡੋਲਿਆ
ਕੋਈ ਭੀ ਤਾਂ ਏਹਨਾਂ ਸਾਵੇ ਕਦੇ ਹੈ ਨ ਬੋਲਿਆ
ਗਲੀਆ 'ਚ ਨੰਗ ਫਿਰੇ ਸ਼ਾਮ ਮੇਰੇ ਸ਼ੇਹਰ ਦਾ
ਸੋਨੇ ਦਾ ਗਲਾਮ......

ਤਾਰਿਆ ਨੂੰ ਪੀ ਪੀ ਗੰਮ ਰਾਤ ਕੱਟੀ ਕਹਿਰ ਦੀ
ਕੀਮਤ ਚਕਾਉਣੀ ਪਈ, ਹਰ ਜਿੰਦਾ ਲਹਿਰ ਦੀ
ਡੁਬ ਰਿਹਾ ਸੱਚ ਦਾ ਪੈਗਾਮ ਮੇਰੇ ਸ਼ਹਿਰ ਦਾ
ਮੋਨੇ ਦਾ ਗਲਾਮ ਹੈ ਨਜ਼ਾਮ ਮੇਰੇ ਸ਼ਹਿਰ ਦਾ
ਮੋਹਰੀ ਹੈ ਸ਼ਹੀਦਾਂ ਵਿਚ ਨਾਮ ਮੇਰੇ ਸ਼ਹਿਰ ਦਾ




Sri Satguru Jagjit Singh Ji Elibrary NamdhariElibrary@gmail.com

# ਬੀਤੀਆਂ ਨਵੀਆਂ

—ਜਸਵੰਤ ਸਿੰਘ ਰਾਹੀ

ਆ ਮਿਲਵੇ ਬੇ-ਕਿਰਕਾ ਸੱਈਆਂ।
ਮੈਂ ਤੇ ਉਮਰ ਸਾਰੀ ਵੇ ਅੜਿਆ,
ਤੇਰਾ ਹਿਜਰ ਪਾਲਦੀ ਰੱਹੀਆਂ।

ਧਰਤੀ ਉਤਲੀਆਂ ਤੇਰੀਆਂ ਪੈੜਾਂ
ਸਾਂਭ ਸਾਂਭ ਕੇ ਰੱਖਦੀ ਰਹੀਆਂ।
ਮੇਰਾ ਜੋਬਨ ਤੇਰੀ ਅਮਾਨਤ
ਸੌਹਰਿਆਂ ਵੱਲ ਨੂੰ ਤੁਰੀਆਂ ਸਈਆਂ।
ਮੇਰੀਆਂ ਚੜ੍ਹਦੀਆਂ ਲਹਿਰਾਂ ਦੇ ਸੰਗ
ਉਂਗਲੀ ਜਰਾ ਛੂਹ ਵੇ ਸਜਣਾ,
ਕਈ ਤਰੰਗਾਂ ਡੁੱਬ ਡੁੱਬ ਗੱਈਆਂ।
ਆ ਮਿਲ ਵੇ......

ਚਿਖਾ ਸੇਕਿਆਂ ਕੀ ਹੋਣਾ ਸੀ
ਕਬਰਾਂ ਗਿਣਦਿਆਂ ਉਮਰ ਬਿਤਾਈ।
ਤਾਰਿਆਂ ਨੇ ਅੰਬਰ ਦੇ ਪਿੰਡੇ
ਅਜ਼ਲਾਂ ਤੋਂ ਹੈ ਜਗਮਗ ਲਾਈ।
ਮੈਂ ਤੇ ਤੂੰ ਮਿੱਟੀ ਦੇ ਕਿਣਕੇ
ਕੀਕਰ ਸਾਂਝੀ ਜਿੰਦੜੀ ਧੜਕੇ,
ਲੱਖ ਵਾਰੀ ਦਰ ਤੇਰੇ ਢੱਈਆਂ।
ਆ ਮਿਲ ਵੇ··· ··· ···

ਹਰ ਕੋਈ ਬੁੱਕਾਂ ਭਰ ਭਰ ਖੜਦਾ
ਹੌਕੇ ਮੇਰੇ ਹੋਏ ਸਵੱਲੇ।
ਅੱਖੀਆਂ ਵਿਚ ਤੇ ਤੂੰ ਵਸਦਾ ਏਂ
ਸਾਹ ਮੇਰੇ ਕੱਲੇ ਦੇ ਕੱਲੇ।
ਤੇਰਾ ਰੂਪ ਜਵਾਨ ਸਦਾ ਹੈ
ਨਿਤ ਨਵੀਆਂ ਨੇ ਸਾਡੀਆਂ ਯਾਦਾਂ,
ਆਪਣੇ ਪਰਬਤ ਤੋਂ ਡਿੱਗ ਪੱਈਆਂ।
ਆ ਮਿਲ ਵੇ......

ਸਾਲ ਹੰਡਾਉਂਦੀ ਉਮਰ ਆਪਣੀ
ਤੇਰੇ ਇਸ਼ਕ ਦੀ ਭੇਟਾ ਕੀਤੀ।
ਇਕ ਵਾਰੀ ਤੂੰ ਭਰਮ ਨਾ ਸਕਿਉਂ
ਵਾਰ ਵਾਰ ਕੌੜੀ ਵਿਹੁ ਪੀਤੀ।
ਬੁਲਬੁਲਿਆਂ ਨੂੰ ਮਿਲਿਆ ਸਾਗਰ
ਤੂੰ ਨਾ ਲੱਭਿਉਂ ਰੁੱਤਾਂ ਵਿਚੋਂ,
ਹਰ ਮੌਸਮ ਦੀਆਂ ਫੇਰੀਆਂ ਲੱਈਆਂ।
ਆ ਮਿਲ ਵੇ......
ਖੇਖਨ-ਹਾਰਾ ਰੱਬ ਡਾਹਢਾ ਹੈ
ਸਾਡੇ ਵਿਚ ਔਗਣ ਹੈ ਪਾਉਂਦਾ।
ਹਰ ਕੋਈ ਬਲਦੇ ਬਲਦੇ ਦੀਵੇ
ਸਾਡੇ ਮੱਥੇ ਧਰ ਕੇ ਗਾਉਂਦਾ।
ਗਲੀ ਗਲੀ ਚੋਂ ਪਿਆਰਾਂ ਉੱਤੇ
ਲੁਕ ਲੁਕ ਕੇ ਚੰਗਿਆੜੇ ਪੈਂਦੇ,
ਸੜ ਸੜ ਮੋਈਆਂ ਸਾਡੇ ਜੱਹੀਆਂ

ਆ ਮਿਲ ਵੇ ਬੇ-ਕਿਰਕਾ ਸੱਈਆਂ।
ਮੈਂ ਤੇ ਉਮਰ ਸਾਰੀ ਵੇ ਅੜਿਆ।
ਤੇਰਾ ਹਿਜਰ ਪਾਲਦੀ ਰੱਹੀਆਂ।



ਪੰਜਾਬੀ ਦੇ ਯੁਵਾ ਸ਼ਾਇਰ ਮਹਿੰਦਰ ਭੱਟੀ ਦੀ
'ਇਕ ਮੁਠੀ ਅੰਗਿਆਰ' ਤੋਂ ਬਾਅਦ
ਪੰਜਾਬੀ ਅਦਬ ਨੂੰ ਦੋ ਨਵੀਆਂ ਪੁਸਤਕਾਂ ਦੀ ਦੇਣ

ਮਾਰੂਥਲ ਦੇ ਰਾਹੀ

(ਕਹਾਣੀ ਸੰਗ੍ਰਹਿ)

ਆਵਾਜ਼

(ਗੀਤ ਸੰਗ੍ਰਹਿ)

ਦੀਪਕ ਪਬਲਿਸ਼ਰਜ਼,
ਮਾਈ ਹੀਰਾਂ ਗੇਟ, ਜਲੰਧਰ।

Sri Satguru Jagjit Singh Ji Elibrary NamdhariElibrary@gmail.com

# ਅੱਖਾਂ ਕਿਵੇਂ ਚਮਕਦੀਆਂ ਨੇ ?

ਇੱਕ ਪਾਠਕ ਨੇ ਇੱਕ ਵਾਰ ਮੈਨੂੰ ਲਿਖ ਕੇ ਪੁਛਿਆ, "ਮੈਨੂੰ ਦਿਖਾਈ ਠੀਕ ਦਿੰਦਾ ਹੈ, ਪਰ ਮੇਰੀਆਂ ਅੱਖਾਂ ਬੇਚਮਕ ਹੋ ਗਈਆਂ ਹਨ ਅਤੇ ਦਿਨਾਂ ਚ ਉਤਸ਼ਾਹ ਨਹੀਂ ਰਿਹਾ। ਕੀ ਕੋਈ ਅਜਿਹਾ ਤਰੀਕਾ ਹੈ ਜਿਸ ਨਾਲ ਮੇਰੀਆਂ ਅੱਖਾਂ ਦੀ ਚਮਕ ਮੁੜ ਵਾਪਸ ਆ ਜਾਏ ? ਮੇਰੀ ਉਮਰ ਪੰਜਾਹ ਸਾਲਾਂ ਤੋਂ ਉਪਰ ਹੈ, ਸਾਰਾ ਦਿਨ ਮੈਨੂੰ ਕੋਈ ਕੰਮ ਨਹੀਂ ਕਰਨਾ ਪੈਂਦਾ ਅਤੇ ਨਾ ਹੀ ਮੈਨੂੰ ਕੰਮ ਕਰਨ ਦੀ ਲੋੜ ਹੈ।"

'ਕੋਈ ਕੰਮ ਨਾ ਕਰਨਾ' ਹੀ ਅੱਖਾਂ ਦੀ ਜੋਤਨਾ ਤੇ ਚਮਕ ਦੀ ਘਾਟ ਜਾਂ ਅਨਹੋਂਦ ਦਾ ਕਾਰਨ ਹੈ, ਦੂਜੇ ਲੋਕਾਂ ਨੂੰ ਖੁਸ਼ ਕਰਨ ਦੇ ਸਾਧਨਾਂ ਤੇ ਮੌਕਿਆਂ ਦੀ ਭਾਲ ਵਿਚ ਰਹਿਣਾ ਅਤੇ ਮੌਕਾ ਪੈਣ ਤੇ ਲੋਕਾਂ ਦੀ ਸੇਵਾ ਅਤੇ ਉਹਨਾਂ ਨੂੰ ਖੁਸ਼ ਕਰਨ ਦੇ ਜਤਨ ਕਰਨ ਨਾਲ ਆਤਮਕ ਰੌਸ਼ਨੀ ਮਿਲਦੀ ਹੈ, ਅੱਖੀਆਂ ਆਤਮਾ ਦੇ ਝਰੋਖੇ ਹਨ। ਜੇ ਅਸੀਂ ਜੀਵਨ ਵਿਚ ਭਰਪੂਰ ਦਿਲਚਸਪੀ ਲੈਣੀ ਬੰਦ ਕਰ ਦਿਆਂਗੇ ਅਤੇ ਦੁਖੀ ਲੋਕਾਂ ਦੀਆਂ ਲੋੜਾਂ ਅਤੇ ਉਨਾਂ ਦੇ ਦੁਖ-ਸੁਖ ਵਲੋਂ ਬੇ-ਪ੍ਰਵਾਹ ਹੋ ਜਾਵਾਂਗੇ ਤਾਂ ਆਤਮਾ ਦੇ ਇਹ ਝਰੋਖੇ ਪਰਦੇ ਸੁਟ ਲੈਣਗੇ ਅਤੇ ਅੰਤ ਵਿਚ ਅੱਖਾਂ, ਆਤਮਾ ਦੀਆਂ ਇਹ ਬਾਰੀਆਂ, ਇਸ ਤਰਾਂ ਨਜ਼ਰ ਆਉਣ ਲਗ ਪੈਣਗੀਆਂ ਜਿਵੇਂ ਕਿ ਇਹਨਾਂ ਵਿਚ ਜੋਤ ਨਾ ਹੋਵੇ, ਬਿਲਕੁਲ ਬੇਜਾਨ, ਬੇਹਿਸ ਅਤੇ ਡਰਾਉਣੀਆਂ ਜਿਹੀਆਂ।

ਅੱਖਾਂ ਉਤੇ ਪਏ ਇਹਨਾਂ ਪਰਦਿਆਂ ਨੂੰ ਚੁਕ ਸਕਣਾ ਅਸੰਭਵ ਨਹੀਂ ਹੈ। ਥੋਹੜਾ ਜਤਨ ਕਰਨ ਨਾਲ ਹੀ ਆਤਮਾ ਦੇ ਇਹ ਝਰੋਖੇ ਮੁੜ ਚਮਕਣ ਲਗ ਪੈਂਦੇ ਹਨ। ਇਹਨਾਂ ਵਿਚ ਮੁੜ ਨੂਰ ਪਰਤ ਆਉਂਦਾ ਹੈ ਅਤੇ ਅੱਖਾਂ ਚ ਮੁੜ ਜੋਤ ਨਜ਼ਰ ਆਉਣ ਲਗ ਪੈਂਦੀ ਹੈ। ਮੈਂ ਆਪ ਅੱਖਾਂ ਦੀ ਆਬ, ਭਾਹ ਅਤੇ ਚਮਕ ਨੂੰ ਮੁੜ ਵਾਪਸ ਆਉਂਦਿਆ ਵੇਖਿਆ ਹੈ। ਲੋੜਵੰਦ ਦੀ ਲੋੜ ਪੂਰੀ ਕਰਨ ਨਾਲ ਕਿਸੇ ਦੁਖੀ ਨਾਲ ਹਮਦਰਦੀ ਕਰਨ ਨਾਲ, ਕਿਸੇ ਦੇ ਅੜੇ ਹੋਏ ਕੰਮ ਨੂੰ ਹੱਲਾ ਸ਼ੇਰੀ ਦੇਕੇ ਸਿਰੇ ਚਾੜਨ ਨਾਲ ਮਨੁਖ ਨੂੰ ਆਤਮਕ ਰੌਸ਼ਨੀ ਮਿਲਦੀ ਹੈ ਅਤੇ ਆਤਮਾ ਦੇ ਇਹਨਾਂ ਝਰੋਖਿਆਂ ਵਿਚ ਚਮਕ ਭਾਹ ਤੇ ਆਬ ਮੁੜ ਸੁਰਜੀਤ ਹੋ ਉਠਦੀ ਹੈ। ਇਸ ਗਲ ਵਿਚ ਉਮਰ ਜਾਂ ਆਰਥਕ ਅਵਸਥਾ ਕਿਸੇ ਤਰਾਂ ਦਾ ਵੀ ਬੰਧਨ ਜਾਂ ਰੁਕਾਵਟ ਨਹੀਂ ਹੈ।

ਦੋ ਸਦੀਆਂ ਤੋਂ ਵਧ ਸਮਾਂ ਹੋਇਆ ਹੈ ਕਿ ਜਾਰਜ ਚੈਂਪਮੈਨ ਨੇ ਕਿਹਾ ਸੀ, 'ਅੱਖਾਂ ਬੋਲਦੀਆਂ ਵੀ ਹਨ ਅਤੇ ਅੱਖਾਂ ਸਮਝਦੀਆਂ ਵੀ ਹਨ।' ਇਹ ਗਲ ਹੈ ਵੀ ਠੀਕ। ਪਰ ਜੇ ਅਸੀਂ ਅੱਖਾਂ ਨੂੰ ਬੋਲਣ ਲਈ ਹੀ ਕੁਝ ਨਾ ਦੇਈਏ ਤਾਂ ਉਹਨਾਂ ਦੀ ਬੋਲਣ ਦੀ ਸ਼ਕਤੀ ਹੌਲੀ-ਹੌਲੀ ਬਿਲਕੁਲ ਖਤਮ ਹੋ ਜਾਏਗੀ। ਇਸ ਤਰਾਂ ਜੋ ਅੱਖਾਂ ਖਾਲਕ ਦੀ ਖਲਕਤ ਦੇ ਦੁਖ ਅਤੇ ਤਕਲੀਫ ਵਲੋਂ ਮੂੰਹ ਮੋੜ ਲੈਣਗੀਆਂ ਅਤੇ ਉਨਾਂ ਵਲੋਂ ਬੇ-ਪ੍ਰਵਾਹ ਹੋ ਜਾਣਗੀਆਂ ਤਾਂ ਉਹਨਾਂ ਦੀ ਸਮਝ ਸ਼ਕਤੀ ਵੀ ਖਤਮ ਹੋ ਜਾਏਗੀ।

ਕਿਸੇ ਹੋਨਹਾਰ ਬੱਚੇ ਜਿਸ ਦੇ ਸਾਹਮਣੇ ਹਾਲਾਂ ਵਿਸ਼ਾਲ ਜੀਵਨ ਪਿਆ ਹੈ, ਕਿਸੇ ਜਵਾਨ ਜੋ ਜ਼ਿੰਦਗੀ ਦੀਆਂ ਅਸਲੀਅਤਾਂ ਨਾਲ ਦੋ-ਚਾਰ ਹੋ ਰਿਹਾ ਹੈ ਜਾਂ ਕਿਸੇ ਬਿਰਧ ਜਿਸ ਦੇ ਸਾਹਮਣੇ ਜੀਵਨ ਦੀ ਸ਼ਾਮ ਹੀ ਸ਼ਾਮ ਫੈਲੀ ਹੋਈ ਹੈ ਦੀ ਖੁਸ਼ੀ ਵਿਚ ਵਾਧਾ ਕਰਨ ਲਈ ਸਚੇ ਦਿਲੋਂ ਕੀਤਾ ਜਤਨ ਅੱਖਾਂ ਦੀ ਮੁਕ ਚੁਕੀ ਚਮਕ ਅਤੇ ਰੌਣਕ ਨੂੰ ਬੜੀ ਛੇਤੀ ਵਾਪਸ ਲੈ ਆਉਂਦਾ ਹੈ। ਇਕ ਪਬਲਿਕ ਹੈਲਥ ਵਰਕਰ ਹੋਣ ਦੇ ਨਾਤੇ ਮੈਨੂੰ ਇਸ ਤਰਾਂ ਦੀਆਂ ਕਰਾਮਾਤਾਂ ਅਤੇ ਮੋਅਜਜ਼ੇ ਵਾਪਰਦੇ ਵੇਖਣ ਦੀ ਖੁਸ਼ੀ ਹਾਸਲ ਹੈ। ਕਈ ਉਹ ਖੁਦਗਰਜ਼ ਲੋਕ ਜੋ ਪਹਿਲਾਂ ਖੁਸ਼ੀ ਨੂੰ ਆਪਣੇ ਤਕ ਹੀ ਸੀਮਤ ਰਖਣ ਵਿਚ ਲਗੇ ਰਹਿਣ ਅਤੇ ਚਮਕ ਦਮਕ ਨੂੰ ਗਵਾ ਚੁਕੇ ਸਨ, ਜਦ ਲੋਕਾਂ ਦੀ ਖੁਸ਼ੀ ਵਿਚ ਆਪਣੀ ਖੁਸ਼ੀ ਅਨੁਭਵ ਕਰਨ ਲਗ ਪਏ ਅਤੇ ਸੇਵਾ ਵਿਚ ਜੁਟ ਪਏ ਤਾਂ ਉਹਨਾਂ ਦੀਆਂ ਅੱਖਾਂ ਵਿਚ ਮੁੜ ਚਮਕ ਅਤੇ ਰੌਣਕ ਆ ਗਈ, ਉਹਨਾਂ ਦੀਆਂ ਅੱਖਾਂ ਮੁੜ ਜਵਾਨ ਹੋ ਗਈਆਂ।

ਪਰਉਪਕਾਰੀ ਦੀਆਂ ਅੱਖਾਂ ਆਤਮਕ ਰੌਸ਼ਨੀ ਦੇ ਸਹਾਰੇ ਸਦਾ ਚਮਕਦੀਆਂ ਅਤੇ ਚਮਕ ਵੰਡਦੀਆਂ ਰਹਿੰਦੀਆਂ ਹਨ।

—ਬਿਊਲੇ ਫਰਾਂਸ


Sri Satguru Jagjit Singh Ji Elibrary NamdhariElibrary@gmail.com

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 2584
: 2503
Resi. : 2130

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ
ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS.

WOODEN & STEEL FURNITURE

PLEASE CONTACT

# NAMDHARI AGENCIES

2/2068 CHAH ANDARA,

(Behind Jubilee Cinema)

CHANDNI CHOWK, DELHI-110006

Sri Satguru Jagjit Singh Ji Elibrary NamdhariElibrary@gmail.com

# ਔਰਤਾਂ ਦੇ ਸੰਮੇਲਨ 'ਚ ਚਰਚਲ

—ਤਿਲਕ ਰਾਜਪੂਤ

ਸਰ ਵਿੰਸਟਨ ਚਰਚਲ ਨੂੰ ਔਰਤ-ਜ਼ਾਤ ਬਾਰੇ ਬੜੇ ਤਲਖ ਤਜਰਬੇ ਹਾਸਲ ਸਨ। ਉਨ੍ਹਾਂ ਨੇ ਔਰਤ ਨੂੰ ਹਰ ਪਹਿਲੂ ਤੋਂ ਵੇਖਿਆ ਤੇ ਪਰਖਿਆ ਸੀ।

ਇੱਕ ਵਾਰੀ ਔਰਤਾਂ ਦੀ ਇਕ ਜਥੇਬੰਦੀ ਵਲੋਂ ਇਕ ਵਿਸ਼ਾਲ ਸਮਾਗਮ ਕੀਤਾ ਗਿਆ। ਇਸ ਅਵਸਰ ਤੇ ਜਿਥੇ ਦੁਨੀਆਂ ਭਰ ਦੀਆਂ ਵਿਦਵਾਨ ਔਰਤਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਲਈ ਸੱਦਾ ਦਿਤਾ ਗਿਆ ਸੀ ਉਥੇ ਕੁਝ ਨਾਮ-ਵਰ ਆਦਮੀਆਂ ਨੂੰ ਵੀ ਆਪਣਾ ਦ੍ਰਿਸ਼ਟੀਕੋਣ ਪੇਸ਼ ਕਰਨ ਲਈ ਜਥੇਬੰਦੀ ਵਲੋਂ ਵਿਸ਼ੇਸ਼ ਸੱਦਾ ਦਿਤਾ ਗਿਆ ਸੀ।

ਜਦੋਂ ਸਮਾਗਮ ਅਰੰਭ ਹੋਇਆ ਤਾਂ ਸ਼ੁਰੂ ਵਿਚ ਔਰਤਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਤੇ ਆਦਮੀਆਂ ਉਪਰ ਕਈ ਤਰ੍ਹਾਂ ਦੇ ਦੋਸ਼ ਲਾਏ। ਇਕ ਔਰਤ ਨੇ ਤਾਂ ਇਥੋਂ ਤਕ ਵੀ ਕਹਿ ਦਿਤਾ ਕਿ ਆਦਮੀ ਬੜੇ ਵਾਹਯਾਤ ਹੁੰਦੇ ਹਨ ਉਹ ਔਰਤਾਂ ਦੀਆਂ ਭਾਵਨਾਵਾਂ ਦੀ ਰਤੀ ਭਰ ਕਦਰ ਨਹੀਂ ਕਰਦੇ ਪਰ ਜਦੋਂ ਆਦਮੀ ਨਸ਼ੇ ਵਿਚ ਝੂਮਦੇ, ਠੇਡੇ ਖਾਂਦੇ ਘਰ ਪੁਜਦੇ ਹਨ ਤੇ ਬਿਸਤਰ ਉਪਰ ਧੜਮ ਕਰਦੇ ਢੇ-ਢੇਰੀ ਹੋ ਜਾਂਦੇ ਹਨ ਤਾਂ ਵਿਚਾਰੀਆਂ ਔਰਤਾਂ ਨੂੰ ਹੀ ਉਨ੍ਹਾਂ ਦੇ ਬੂਟ ਉਤਾਰਨੇ ਪੈਂਦੇ ਹਨ ਤੇ ਨਿੰਬੂ ਚਟਾਉਣਾ ਪੈਂਦਾ ਹੈ।

ਹੋਰ ਵੀ ਬਹੁਤ ਸਾਰੀਆਂ ਔਰਤਾਂ ਨੇ ਆਪਣੇ ਭਾਸ਼ਨ ਵਿਚ ਇਹੀ ਸਾਬਤ ਕੀਤਾ ਕਿ ਮਰਦ ਔਰਤ ਨੂੰ ਤੁਛ ਸਮਝਦੇ ਹਨ ਪਰ ਔਰਤ ਦੇ ਬਿਨਾਂ ਮਰਦ ਦੀ ਗਤੀ ਨਹੀਂ। ਇਕ ਔਰਤ ਨੇ ਕਿਹਾ ਮਰਦ ਬੜੇ ਘਮੰਡੀ ਵਹਿਮੀ ਤੇ ਸ਼ਕੀ ਸੁਭਾਓ ਦੇ ਹੁੰਦੇ ਹਨ। ਹਮੇਸ਼ ਔਰਤ ਤੇ ਆਪਣਾ ਕਬਜ਼ਾ ਰਖਣਾ ਚਾਹੁੰਦੇ ਹਨ। ਉਪਰੋਂ ਭਾਵੇਂ ਜਿੰਨੀ ਮਰਜ਼ੀ ਖੁਲ ਦਿਲੀ ਦਾ ਵਿਖਾਵਾ ਕਰਨ ਪਰ ਜਦੋਂ ਇਹ ਆਪਣੀ ਔਰਤ ਨੂੰ ਕਿਸੇ ਹੋਰ ਮਰਦ ਨਾਲ ਮੁਸਕ੍ਰਾਉਂਦਿਆਂ ਵੇਖ ਲੈਣ ਤਾਂ ਅੰਦਰੋ ਅੰਦਰ ਭੁੱਜ ਕੇ ਕਬਾਬ ਹੋ ਜਾਂਦੇ ਹਨ। ਇਹ ਮਰਦ ਜ਼ਾਤ ਹਮੇਸ਼ਾ ਇਹੀ ਚਾਹੁੰਦੀ ਹੈ ਕਿ ਔਰਤ ਸਦਾ ਉਸ ਦੀ ਤਾਰੀਫ ਕਰਦੀ ਰਹੇ, ਉਸਦੇ ਗੁਣ ਗਾਉਂਦੀ ਰਹੇ। ਮਜਬੂਰਨ ਔਰਤ ਨੂੰ ਕਈ ਹਾਲਤਾਂ ਵਿਚ ਮਰਦਾ ਦੀਆਂ ਬੇਹੂਦਾ ਹਰਕਤਾਂ ਦੀ ਵੀ ਹਮਾਇਤ ਕਰਨੀ ਪੈਂਦੀ ਹੈ। ਹੁਣ ਵਕਤ ਆ ਗਿਆ ਹੈ ਕਿ ਮਰਦ ਦੀ ਇਸ ਗੁਲਾਮੀ ਦੇ ਜੂਲੇ ਨੂੰ ਲਾਹ ਕੇ ਸੁਟ ਦਿਤਾ ਜਾਏ।

ਚਰਚਲ ਚੁੱਪ ਚਾਪ ਕੁਰਸੀ ਤੇ ਬੈਠੇ ਇਹ ਸਭ ਕੁਝ ਸੁਣਦੇ ਰਹੇ। ਜਦੋਂ ਔਰਤਾਂ ਆਪਣੇ ਆਪਨੂੰ ਨਿਤਾਣੀਆਂ ਸਾਬਤ ਕਰ ਚੁਕੀਆਂ ਤੇ ਮਰਦਾਂ ਨੂੰ ਬੇਤਹਿਮ ਜ਼ਾਲਮ ਆਦਿ ਦੇ ਬੇਸ਼ੁਮਾਰ ਫਤਵਿਆਂ ਨਾਲ ਸ਼ਿੰਗਾਰ ਕੇ ਉਨ੍ਹਾਂ ਦੇ ਗਲੇ ਬੈਠ ਗਏ ਤਾਂ ਮਾਈਕ ਤੇ ਐਲਾਨ ਕੀਤਾ ਗਿਆ ਕਿ ਹੁਣ ਸਰ ਚਰਚਲ ਆਪਣੇ ਵਿਚਾਰ ਪ੍ਰਗਟ ਕਰਨਗੇ।

ਚਰਚਲ ਨੇ ਕੁਰਸੀ ਤੋਂ ਉਠਕੇ ਇਕ ਵਾਰੀ ਸਾਰੀਆਂ ਔਰਤਾਂ ਨੂੰ ਰਹਿਮ ਭਰੀ ਨਜ਼ਰ ਨਾਲ ਵੇਖਿਆ। ਫਿਰ ਉਨ੍ਹਾਂ ਆਪਣਾ ਭਾਸ਼ਨ ਅਰੰਭ ਕੀਤਾ।

......ਮੈਂ ਮਹਿਸੂਸ ਕਰਦਾ ਹਾਂ ਕਿ ਮਰਦਾਂ ਉਪਰ ਲਾਏ ਗਏ ਉਪਰੋਕਤ ਸਾਰੇ ਇਲਜ਼ਾਮ ਦਰੁਸਤ ਨਹੀਂ ਹਨ। ਮਰਦ ਸਾਰਾ ਦਿਨ ਕਾਰਖਾਨਿਆਂ ਦਫਤਰਾਂ 'ਚ ਕੰਮ ਕਰਦੇ ਹਨ। ਜੇਕਰ ਉਹ ਥੱਕੇ ਟੁਟੇ ਘਰ ਆਕੇ ਬਿਸਤਰ ਉਪਰ ਲੇਟ ਜਾਣ ਤਾਂ ਬੀਵੀ ਦਾ ਹੀ ਫਰਜ਼ ਹੈ ਕਿ ਆਪਣੇ ਪਤੀ ਦੇ ਬੂਟ ਲਾਹੇ - ਜੇ ਉਹ ਨਹੀਂ ਉਤਾਰੇਗੀ ਤਾਂ ਕੀ ਕੋਈ ਪੜੋਸਨ ਆਕੇ ਅਜਿਹਾ ਕੰਮ ਕਰੇਗੀ, ਪਰ ਹਾਂ ਜੇਕਰ ਕੋਈ ਗਵਾਂਢਣ ਔਰਤ ਆਕੇ ਬੂਟ ਉਤਾਰੇ ਤਾਂ ਕੀ ਪਤਨੀ ਬਰਦਾਸ਼ਤ ਕਰ ਲਏਗੀ। ਕਦੇ ਨਹੀਂ ਸਗੋਂ ਜ਼ਰੂਰ ਹੀ ਉਹ ਸ਼ਕ ਕਰੇਗੀ ਕਿ ਉਸਦਾ ਮਰਦ ਉਸ ਗਵਾਂਢਣ ਔਰਤ ਦੇ ਪਰੇਮ ਜਾਲ ਵਿਚ ਫਸਿਆ ਹੋਇਆ ਹੈ......।

ਚਰਚਲ ਨੇ ਅਜੇ ਇਹ ਗੱਲ ਪੂਰੀ ਵੀ ਨਹੀਂ ਸੀ ਕੀਤੀ ਕਿ ਇਕ ਔਰਤ ਉਠ ਖੜੀ ਹੋਈ ਤੇ ਬੋਲੀ ਜੇਕਰ ਮੈਂ ਤੁਹਾਡੀ ਬੀਵੀ ਹੁੰਦੀ ਤਾਂ ਤੁਹਾਨੂੰ ਜ਼ਹਿਰ ਦੇ ਮਾਰ ਦਿੰਦੀ। ਪਤਾ ਨਹੀਂ ਤੁਸੀਂ ਮਰਦ ਲੋਕ ਆਪਣੇ ਆਪਨੂੰ ਸਮਝਦੇ ਕੀ ਹੋ......। ਤੇ ਉਹ ਔਰਤ ਕਿੰਨੀ ਹੀ ਦੇਰ ਤਕ ਚਰਚਲ ਨੂੰ ਕੋਸਦੀ ਰਹੀ।

ਜਦੋਂ ਉਸ ਔਰਤ ਦਾ ਪਾਰਾ ਠੰਡਾ ਹੋ ਗਿਆ ਤੇ ਉਹ ਹਫ ਕੇ ਬੈਠ ਗਈ ਤਾਂ ਚਰਚਲ ਬੋਲੇ—ਜੇਕਰ ਤੇਰੇ ਵਰਗੀ ਔਰਤ ਮੇਰੀ ਬੀਵੀ ਹੁੰਦੀ ਤਾਂ ਮੈਂ ਖੁਦ ਹੀ ਜ਼ਹਿਰ ਖਾ ਲੈਂਦਾ। ●

੧੫੯ ਡਬਲਯੂ. ਪੀ. ਬਸਤੀ ਸ਼ੇਖ,
ਜਲੰਧਰ।



Sri Satguru Jagjit Singh Ji Elibrary NamdhariElibrary@gmail.com

HIGH CLASS GUN MANUFACTURERS

AND

REPAIRERS

# FREE INDIA GUN MANUFACTURERS

(Industrial Estate, Extention Area, Jammu Cantt.)



(SINGLE BARREL OR DOUBLE BARREL) 12 Bore Guns

## Once Purchased Ever Purchased

AS

BEST QUALITY OF THE DAY

IS

OUR MOTTO

IN NEED CONTACT US FOR BARGAIN

WITH FULL CONFIDENCE



Sri Satguru Jagjit Singh Ji Elibrary NamdhariElibrary@gmail.com

# ਬੀਤੇ ਦੀਆਂ ਪੈੜਾਂ

—ਪ੍ਰੀਤਮ ਸਿੰਘ ਕਵੀ

ਬ ਤੇ ਦੀਆਂ ਪੈੜਾਂ ਅਸੀਂ ਕਿਸ਼ਤਵਾਰ ਪ੍ਰਕਾਸ਼ਤ ਕਰ ਰਹੇ ਹਾਂ। ਇਸ ਦੇ ਲੇਖਕ ਪ੍ਰੀਤਮ ਸਿੰਘ ਕਵੀ ਸਤਿਜੁਗ ਅਖਬਾਰ ਦੇ ਸੰਪਾਦਕ ਰਹੇ ਹਨ। ਉਸ ਵੇਲੇ ਉਹ ਨਾਮਧਾਰੀ ਹੈਡ ਕੁਆਟਰ ਸ੍ਰੀ ਜੀਵਨ ਨਗਰ ਵਿਖੇ ਨਿਵਾਸ ਰਖਦੇ ਹੋਏ ਆਪਣੇ ਅਨੁਭਵਾਂ ਨੂੰ ਸੁਤੇ ਸਿਧ ਹੀ ਲਿਖਦੇ ਰਹੇ। ਇਹ ਕੋਈ ਸਰਕਾਰੀ ਡਾਇਰੀ ਨਹੀਂ ਅਤੇ ਨਾ ਹੀ ਇਸ ਮੰਤਵ ਨਾਲ ਲਿਖੀ ਗਈ ਸੀ ਕਿ ਬਾਅਦ ਵਿਚ ਇਹ ਪ੍ਰਕਾਸ਼ਤ ਕਰਨੀ ਹੈ। ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਅਤੇ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਕਾਲ ਨਾਲ ਸਬੰਧਤ ਇ'ਤਹਾਸਕ ਸੰਕੇਤ ਇਸ ਵਿਚੋਂ ਮਿਲਦੇ ਹਨ। ਕਿਸੇ ਵਿਅਕਤੀ ਜਾਂ ਪਾਠਕਾਂ ਦੇ ਆਪੇ ਸੰਬੰਧੀ ਵੀ ਕੁਝ ਗਲਾਂ ਦੀ ਲਿਸ਼ਕ ਇਸ ਵਿਚੋਂ ਆਮ ਤੌਰ ਤੇ ਪੈ ਜਾਵੇਗੀ। ਇਸੇ ਕਿਸ਼ਤ ਵਿਚ ਹੀ ਜਥੇਦਾਰ ਕਾਲਾ ਸਿੰਘ ਮਜ਼ਹਬੀ ਦਾ ਅਕਾਲ ਚਲਾਣਾ ਪੜ੍ਹ ਕੇ ਉਸ ਭੁਲੇ ਵਿਸਰੇ ਕੀਰਤਨੀਏ ਦੀ ਯਾਦ ਫਿਰ ਤਾਜ਼ਾ ਹੋ ਗਈ ਹੈ। ਇਵੇਂ ਹੀ ਸੰਨ ੧੯੬੨ ਦੇ ਹੜ੍ਹਾਂ ਦਾ ਪ੍ਰਕੋਪ ਅਤੇ ਉਸ ਵਿਚ ਕਿਵੇਂ ਸਤਿਗੁਰੂ ਜੀ ਸਿਖਾਂ ਦੇ ਅੰਗ ਸੰਗ ਰਹਿ ਕੇ ਧੀਰਜ ਬਨਾਉਂਦੇ ਤੇ ਸੰਘਰਸ਼ ਦੀ ਅਗਵਾਈ ਕਰਦੇ ਹਨ, ਇਹ ਬੜੇ ਨੇੜਿਓਂ ਵੇਖੇ ਹਾਲਾਤ ਇਸ ਕਿਸ਼ਤ ਵਿਚ ਅੰਕਿਤ ਹਨ।

ਲੇਖਕ ਦੇ ਵਿਚਾਰ ਅਤੇ ਸਿਟੇ ਸੁਤੰਤਰ ਹਨ। ਲੇਖਕ ਦੀ ਆਪਣੀ ਇਕ ਨਿਜੀ ਸੋਚ ਅਤੇ ਸੇਧ ਵੀ ਹੈ। ਸ਼ਬਦਾਵਲੀ ਵੀ ਰਵਾਇਤੀ ਧਾਰਮਕ ਨਹੀਂ। ਇਸ ਵਾਸਤੇ ਉਹਨਾਂ ਦੀ ਲਿਖਤ ਦੇ ਤੱਤਾਂ ਅਤੇ ਨਿਰਨਿਆਂ ਬਾਰੇ ਹੋ ਸਕਦਾ ਹੈ ਕਈਆਂ ਨੂੰ ਇਖਤਲਾਫ ਹੋਵੇ। ਪਰ ਇਹ ਤਤਫਟ ਪ੍ਰਭਾਵ ਹਨ। ਅਤੇ ਬਹੁਤ ਸੁਹਿਰਦਤਾ ਨਾਲ ਲਿਖੇ ਹੋਏ। ਸਤਿਗੁਰਾਂ ਦੇ ਨਿਤ ਕ੍ਰਮ ਚੋਂ ਝਲਕ ਮਾਤਰ ਹੀ।

—ਸੰਪਾਦਕ

**੧੬ ਅਪਰੇਲ ੧੯੬੨**
**ਜੀਵਨ ਨਗਰ**

ਰਾਤੀਂ ੯-੩੦ ਵਜੇ ਪਤਾ ਲਗਾ ਕਿ ਰਾਜ ਪਾਲ ਸਿੰਘ ਮੇਰਾ ਜਵਾਨ ਕਲਮ ਦੋਸਤ—ਸਤਿਜੁਗ ਦੇ ਸਿਆਮ ਅੰਕ ਦੀ ਜਾਣਕਾਰੀ ਲਈ ਥਾਈਲੈਂਡ ਤੋਂ ਆਇਆ ਹੈ। ਰਾਤ ੧੧ ਵਜੇ ਤਕ ਅਸੀਂ ਅੰਕ ਬਾਬਤ ਸਲਾਹ ਮਸ਼ਵਰਾ ਕਰਦੇ ਰਹੇ। ਮੁੰਡਾ ਬੀਬਾ ਤੇ ਪਿਆਰਾ ਹੈ।

**੧੭ ਅਪਰੇਲ ੧੯੬੨**
**ਜੀਵਨ ਨਗਰ**

ਸ਼ਾਮ ਨੂੰ ਰਾਜਪਾਲ ਨੇ ਦੋ ਸੌ ਰੁਪੈ ਦੇ ਨੋਟ ਰਖ ਕੇ ਆਖਿਆ: ਇਹ ਕਾਬੂ ਕਰੋ। ਅਰਥਾਤ ਇਕ ਸਾਈਕਲ ਮੇਰੇ ਵਲੋਂ ਆਪਨੂੰ ਤੁਹਫਾ ਹੈ। ਮੇਰੇ 'ਨਾਂਹ' ਕਰਨ ਤੇ ਨਾਰਾਜ਼ ਹੋ ਗਿਆ। ਕਾਫੀ ਖਿਚ ਧੂਅ ਬਆਦ ਦੋ ਸੌ ਰੁਪੈਆ ਮੈਨੂੰ ਪਰਵਾਨ ਕਰਨਾ ਪਿਆ। ਸੌ ਰੁਪੈਆ ਉਸਨੇ ਨਿਜੀ ਚਿਠੀ ਪੱਤਰੀ ਕਰਨ ਲਈ ਮੈਨੂੰ ਜ਼ੋਰ ਨਾਲ ਦਿਤਾ। ਅਤੇ ਗੱਲ ਏਥੇ ਹੀ ਨਾ ਮੁਕੀ ਮੇਰੇ ਨਾਲ ਪਿਆਰ ਵਜੋਂ ਜਾਂ ਕਿਵੇਂ, ਨਿਕੀਆਂ, ਨਿਕੀਆਂ ਕਈ ਦਿਲਚਸਪ ਚੀਜਾਂ ਦਾ ਮੇਰੇ ਸਾਹਵੇਂ ਖਿਲਾਰਾ ਖਿਲਾਰ ਦਿਤਾ? ਵਿੱਜਲਜ਼ (ਇਕ ਪਰਕਾਰ ਦਾ ਸੁੱਕਾ ਸੋਡ) ਦੇ ਪੱਤੇ। ਸੁਨਹਿਰੀ ਪਾਰਕਰ ਪੈਨ, ਨੇਲ ਕਟਰ ਚਾਬੀ ਛੱਲਾ, ਪੇਪਰ ਵੇਟ, ਪੈਨ ਬੈਟਰੀ, ਪਲਾਸਟਕ ਰੇਲ, ਪਾਊਡਰ, ਐਨਕ ਸਾਫ ਕਰਨ ਵਾਲੇ ਟਿਸ਼ੂਜ਼। ਫੇਰ ੧੯੬੨ ਮਾਡਲ ਦਾ ਬਿਗਬੈਂਣ ਟਾਈਮਪੀਸ ਦੇਣ ਲਈ ਜ਼ੋਰ ਲਗਾਇਆ। ਪਰ ਮੈਂ ਨਹੀਂ ਲਿਆ। ਮੇਰੇ ਕੋਲ ਤਾ ਪਹਿਲਾਂ ਹੀ ਇਕ ਟਾਈਮ ਪੀਸ ਹੈਸੀ। ਰਾਜਪਾਲ ਦੀ ਆਪਣੇ ਲਈ ਉਦਾਰਤਾ ਤੇ ਸਨੇਹ ਵੇਖ ਕੇ ਮੇਰਾ ਮਨ ਪੁਲਕਿਤ ਹੋ ਉਠਿਆ। ਉਸਨੇ ਮਹਾਰਾਜ ਬੀਰ ਸਿੰਘ ਜੀ ਨੂੰ ਸਿਆਮ ਅੰਕ ਦੇ ਖਰਚੇ ਵਜੋਂ ੩੦੦੦ ਰੁਪੈ ਭੇਟ ਕੀਤੇ।

**੧੮ ਅਪਰੇਲ ੧੯੬੨**
**ਜੀਵਨ ਨਗਰ**

ਸਤਿਗੁਰੂ ਜੀ ਨੇ ਕੱਲ ਕਿਤੇ ਜਾਂਦਿਆਂ ਕਿਹਾ ਸੀ ਕਿ ਰਾਜਪਾਲ ਦੁਪਹਿਰ ਤਕ ਏਥੇ ਹੀ ਰਹੇ। ਸੋ ਅੱਜ ਦਰਸ਼ਨ ਕਰ ਕੇ ਦੁਪਹਿਰੀਂ ਦਿੱਲੀ ਨੂੰ ਰਵਾਨਾ ਹੋ ਗਿਆ।



Sri Satguru Jagjit Singh Ji Elibrary NamdhariElibrary@gmail.com

ਦੁਪਹਿਰ ਢਲੀ ਸੇਠ ਸੁਦਰਸ਼ਨ ਸਿੰਘ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਦਾ ਲੜਕਾ ਅਤੇ ਦੂਜਾ ਰਾਜਪਾਲ ਸਿੰਘ ਸਤਿ-ਗੁਰਾਂ ਦੇ ਦਰਸ਼ਨਾਂ ਲਈ ਜੀਵਨ ਨਗਰ ਆ ਪਹੁੰਚੇ। ਸੁਦਰਸ਼ਨ ਸਿੰਘ ਸੇਠ ਦੀ ਸੁਪਤਨੀ ਮਨਜੀਤ, ਸਪੁਤਰ ਸੁਖਦੇਵ ਸਿੰਘ ਅਤੇ ਛੋਟਾ ਭਰਾ ਗੁਰਦੀਪ ਸਿੰਘ ਵੀ ਨਾਲ ਸਨ। ਇਹਨਾਂ ਕੱਲ ਬੈਂਕੋਕ ਲਈ ਉਡਣਾ ਸੀ। ਪਰ ਸਤਿਗੁਰੂ ਜੀ ਦੇ ਏਥੇ ਦਰਸ਼ਨ ਕਰਨ ਖਾਤਰ ਹੁਣ ਤਿੰਨ ਦਿਨ ਲੇਟ ਦਿੱਲੀ ਜਾ ਹਵਾਈ ਜਹਾਜ਼ ਫੜਨਗੇ।

**੧੯ ਅਪਰੈਲ ੧੯੬੨**

**ਜੀਵਨ ਨਗਰ**

ਸਤਿਗੁਰਾਂ ਦੇ ਦਰਸ਼ਨ ਕਰਨ ਦੀ ਕੋਸ਼ਸ਼ ਕੀਤੀ, ਪਰ ਅੱਜ ਨਸੀਬ ਨਹੀਂ ਹੋਏ। ਰਾਜਪਾਲ ਸਿੰਘ ਦੀ ਤਾਰ ਮਿਲੀ ਕਿ ਮੈਂ ਫੌਰਨ ਦਿੱਲੀ ਆਵਾਂ। ਤਸਵੀਰਾਂ ਤਸੱਲੀ ਬਖਸ਼ ਨਹੀਂ ਛਪ ਰਹੀਆਂ।

**੨੦ ਅਪਰੈਲ ੧੯੬੨**

**ਜੀਵਨ ਨਗਰ**

ਮੈਂ ਤਾਰ ਬਾਰੇ ਜ਼ਿਕਰ ਕਰਕੇ ਸਤਿਗੁਰੂ ਜੀ ਤੋਂ ਦਿੱਲੀ ਜਾਣ ਦੀ ਆਗਿਆ ਪ੍ਰਾਪਤ ਕਰ ਲਈ।

ਡਾ. ਧਿਆਨ ਸਿੰਘ ਸਕੱਤਰ ਨਾਮਧਾਰੀ ਦਰਬਾਰ ਵੀ ਅੱਜ ਆ ਗਿਆ।

**੨੨ ਅਪਰੈਲ ੧੯੬੨**

ਤਿਆਰੀ ਕਰਕੇ ਮੈਂ ਸੰਤ ਮੰਗਲ ਸਿੰਘ ਲਾਇਲਪੁਰੀ ਨਾਲ ਦਿੱਲੀ ਦਾ ਰਾਹ ਲਿਆ। ਮੰਗਲ ਸਿੰਘ ਜੀ ਆਪਣੇ 'ਹਿੰਦੁਸਤਾਨ' ਵਾਸਤੇ ਗਾਹਕ ਪ੍ਰਾਪਤ ਕਰਨ ਲਈ ੧੬ ਅਪ੍ਰੈਲ ਦੇ ਏਸ ਇਲਾਕੇ ਵਿਚ ਆਏ ਹੋਏ ਸਨ।

ਸਤਿਗੁਰੂ ਜੀ ਨੇ ਮੇਰੇ ਹੱਥੀਂ ਲੁਧਿਆਣੇ ਵਾਸਤੇ ਤਾਰ ਸਰਸੇ ਭੇਜੀ ਕਿ ਮਹਾਰਾਜ (ਬੀਰ ਸਿੰਘ) ਜੀ ਰਾਜ਼ੀ ਤਾਂ ਹਨ?

ਅਸੀਂ ਰਾਤ ਤੱਕ ਸੰਤ ਮੰਗਲ ਸਿੰਘ ਜੀ ਦੇ ਕੁੜਮ ਸੰਤ ਨਿਹਾਲ ਸਿੰਘ ਦੇ ਘਰ ਹਿਸਾਰ ਜਾ ਪਹੁੰਚੇ।

**੨੭ ਅਪਰੈਲ ੧੯੬੨**

**ਜੀਵਨ ਨਗਰ**

ਕੋਠੀ ਜੀਵਨ ਨਗਰ ਆਸਾ ਦੀ ਵਾਰ ਲਗੀ ਹੋਈ ਸੀ। ਸਤਿਗੁਰੂ ਜੀ ਅਤੇ ਮਹਾਰਾਜ ਜੀ ਵੀ ਦੀਵਾਨ ਵਿਚ ਸਨ। ਸਤਿਗੁਰੂ ਜੀ ਕੀਰਤਨ ਦੀ ਆਪ ਅਗਵਾਈ ਕਰ ਰਹੇ ਸਨ।

ਨਰਿੰਦਰ ਸਿੰਘ ਬਾਜਵਾ ਅਤੇ ਮਹਾਰਾਜ ਬੀਰ ਸਿੰਘ ਜੀ ਦੀ ਛੋਟੀ ਸਾਲੀ ਦਾ ਅਨੰਦ ਕਾਰਜ ਏਸੇ ਦੀਵਾਨ ਵਿਚ ਸਤਿਗੁਰਾਂ ਦੀ ਹਜ਼ੂਰੀ ਵਿਖੇ ਹੋਇਆ।

ਸਤਿਗੁਰੂ ਜੀ ੧੧ ਵਜੇ ਦਿੱਲੀ ਵਾਸਤੇ ਰਵਾਨਾ ਹੋਏ ਜਿਥੋਂ ਉਹਨਾਂ ਅਫਰੀਕਾ ਨੂੰ ਫਲਾਈ ਕਰਨਾ ਸੀ। ਸਤਿਗੁਰੂ ਜੀ ਤਾਂ ਚਲੇ ਗਏ ਪਰ ਮੇਰੇ ਤੇ ਅਜਿਹੀ ਅਵਸਥਾ ਤਾਰੀ ਹੋ ਗਈ ਜਿਸਦਾ ਸ਼ਬਦ ਵਰਣਨ ਨਹੀਂ ਕਰ ਸਕਦੇ। ਵਸਦੀ ਰਸਦੀ ਦੁਨੀਆਂ ਉਜਾੜ ਜਾਪਣ ਲਗ ਪਈ।

**੧੮ ਮਈ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਅਫਰੀਕਾ ਤੋਂ ਪਰਤ ਆਏ। ਅਜ ਸਵੇਰ ਦੇ ਏਥੇ ਹੀ ਹਨ। ਸ੍ਰ. ਅਵਤਾਰ ਸਿੰਘ ਤੇ ਡਰਾਈਵਰ ਗੁਰਦੇਵ ਸਿੰਘ ਉਹਨਾਂ ਦੇ ਨਾਲ ਆਏ ਹਨ। ਮਹਾਰਾਜ ਜੀ ਨੇ ਮੈਨੂੰ ਬੁਲਾਕੇ ਕੁਛ ਫੋਟੋ ਵਖਾਈਆਂ ਹਨ ਜਿਨ੍ਹਾਂ ਚੋਂ ਅਫਰੀਕਾ ਦੀ ਜ਼ਿੰਦਗੀ ਦੀ ਝਲਕ ਮਿਲਦੀ ਸੀ। ਸ੍ਰ. ਸੁਖਰਾਜ ਸਿੰਘ ਡੇਰਾਦੂਨ ਦੇ ਇਕ ਸਿਖ ਦੀ ਸਤਿਜੁਗ ਬਾਰੇ ਉਲ੍ਹਾਮੇ ਭਰੀ ਚਿਠੀ ਵੀ ਵਖਾਈ ਅਤੇ ਉਸਦਾ ਉੱਤਰ ਦੇਣ ਲਈ ਕਿਹਾ।

ਮਹਾਰਾਜ ਬਾਅਦ ਦੁਪਹਿਰ ਭੈਣੀ ਸਾਹਿਬ ਲਈ ਚਲੇ ਗਏ।

**੧ ਜੂਨ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਜੀ ਤੋਂ ਪਤਾ ਲਗਾ ਹੈ ਕਿ ਸ੍ਰ. ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਪੰਜਾਬ ੧੩ ਜੂਨ ਨੂੰ ਜੀਵਨ ਨਗਰ ਪਸ਼ੂ ਮੇਲੇ ਸਮੇਂ ਆ ਰਿਹਾ ਹੈ।

**੨ ਜੂਨ ੧੯੬੨**

ਮਹਾਰਾਜ ਬੀਰ ਸਿੰਘ ੩ - ੪ ਵਜੇ ਜਲੰਧਰ, ਚੰਡੀਗੜ੍ਹ ਤੇ ਦਿੱਲੀ ਵਾਸਤੇ ਜੀਵਨ ਨਗਰੋਂ ਚਲੇ ਗਏ।



Sri Satguru Jagjit Singh Ji Elibrary NamdhariElibrary@gmail.com

**੩ ਜੂਨ ੧੯੬੨**
**ਜੀਵਨ ਨਗਰ**

੧੧ ਵਜੇ ਸਤਿਗੁਰੂ ਜੀ ਆ ਗਏ। ਮਿੰਟਾਂ ਵਿਚ ਸਾਰਾ ਜੀਵਨ ਨਗਰ ਝਮ ਝਮ ਕਰਨ ਲਗ ਪਿਆ। ਰੌਣਕਾਂ ਹੋ ਗਈਆਂ। ਖੁਸ਼ੀਆਂ ਦਾ ਮੀਂਹ ਵਸ ਪਿਆ।

ਪ੍ਰਤਾਪ ਸਿੰਘ ਸਿਮਰਤੀ ਮੰਦਰ ਦੀਆਂ ਵਿਉਂਤ ਅਨੁਸਾਰ ਨੀਹਾਂ ਪੁਟਣ ਲਈ ਕਿੱਲੀਆਂ ਗਡਵਾਈਆਂ ਗਈਆਂ। ੭੫ ਫੁਟ ਮੁਰੱਬਾ ਇਕ ਹਾਲ ਤਿਆਰ ਕੀਤਾ ਜਾ ਰਿਹਾ ਹੈ। ਲੰਗਰ ਅਤੇ ਕੋਠੜੀਆਂ ਆਦਿ ਦਾ ਹੋਰ ਵੀ ਇੰਤਜ਼ਾਮ ਹੋਵੇਗਾ।

੧੨ ਵਜੇ ਦੇ ਕਰੀਬ ਮੈਂ ਨਿਮਾਣੀ ਦੇ ਮੇਲੇ ਸੰਬੰਧੀ ਆਪਣੀਆਂ ਕੁਝ ਲਿਖਤਾਂ ਸਤਿਗੁਰੂ ਜੀ ਨੂੰ ਸੁਨਾਣ ਗਿਆ। ਸ੍ਰ. ਅਵਤਾਰ ਸਿੰਘ ਕਰੀਵਾਲਾ ਨਾਲ ਉਹਨਾਂ ਮੈਨੂੰ ਸੁਣਿਆ ਤੇ ਕੁਝ ਉਸਾਰੂ ਸੁਝਾਉ ਦਿਤੇ।



ਬੀਤੇ ਦੀਆਂ ਪੈੜਾਂ

**ਟੈਗੋਰ ਕਥਨ ਹੈ:**

**'ਬੱਚੇ ਠਾਕਰ ਦੁਆਰਿਆਂ ਤੋਂ ਬਾਹਰ ਨਿਕੱਲ ਕੇ ਮਿੱਟੀ ਵਿੱਚ ਖੇਡਦੇ ਹਨ। ਰੱਬ ਉਨ੍ਹਾਂ ਦੀਆਂ ਖੇਡਾਂ ਨੂੰ ਤੱਕਦਾ ਹੈ ਤੇ ਆਪਣੇ ਉਪਾਸ਼ਕ ਪੁਜਾਰੀ ਨੂੰ ਭੁਲ ਜਾਂਦਾ ਹੈ।'**

**ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬੱਚੇ ਹਨ: ਠਾਕੁਰ ਦਲੀਪ ਸਿੰਘ ਤੇ ਠਾਕਰ ਉਦੇ ਸਿੰਘ।**

**੪ ਜੂਨ ੧੯੬੨**
**ਸੰਤ ਨਗਰ**

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਗਿਆ ਦੇ ਕੇ ਆਸਾ ਦੀ ਵਾਰ ਸੰਤ ਨਗਰ ਦੇ ਚੌਗਾਨ ਵਿਚ ਲੁਆਈ। ਅਰਦਾਸ ਉਪਰੰਤ ਬਾਬੂ ਬਚਨ ਸਿੰਘ ਐਸ. ਡੀ. ਓ. ਵਲੋਂ ਤਿਆਰ ਕਰਵਾਏ ਗਏ ਨਕਸ਼ੇ ਅਨੁਸਾਰ ਸਤਿਗੁਰੂ

**੫ ਜੂਨ ੧੯੬੨**
**ਜੀਵਨ ਨਗਰ**

ਸਤਿਗੁਰੂ ਜੀ ਅਜ ਕਲ ਜੀਵਨ ਨਗਰ ਨਿਵਾਸ ਰਖਦੇ


Sri Satguru Jagjit Singh Ji Elibrary NamdhariElibrary@gmail.com

ਹੋਏ ਸਵੇਰੇ ਆਸਾ ਦੀ ਵਾਰ ਅਤੇ ਪਾਠਾਂ ਦੇ ਭੋਗਾਂ ਬਾਬਤ ਜੀਵਨ ਨਗਰ ਦੇ ਇਲਾਕੇ ਵਿਚ ਜਾਂਦੇ ਆਉਂਦੇ ਹਨ ਤੇ ਫਿਰ ਜਿੰਨਾ ਸਮਾਂ ਮਿਲਦਾ ਹੈ ਪਿੰਡਾਂ ਦੀਆਂ ਨਿਕੀਆਂ ਮੋਟੀਆਂ ਝਗੜੇ ਵਾਲੀਆਂ ਗੱਲਾਂ ਨੂੰ ਨਜਿਠਦੇ ਰਹਿੰਦੇ ਹਨ।

**੯ ਜੂਨ ੧੯੬੨**
**ਜੀਵਨ ਨਗਰ**

ਇਕ ਮਾਨ-ਪੱਤਰ ਤੇ ਇਕ ਮੰਗ ਪੱਤਰ ਤਿਆਰ ਕਰਨਾ ਸੀ। ਮੈਂ ਉਹ ਲਿਖਕੇ ਸਤਿਗੁਰੂ ਜੀ ਨੂੰ ਸੁਣਾ ਕੇ ਪਰਵਾਨਗੀ ਅਤੇ ਆਪਣੇ ਪਿੰਡ ਜਾਣ ਦੀ ਆਗਿਆ ਲਈ।

**੧੨ ਜੂਨ ੧੯੬੨**
**ਜੀਵਨ ਨਗਰ**

ਮੈਂ ਕੱਲ ਦਾ ਏਥੇ ਪਹੁੰਚ ਚੁਕਾ ਹਾਂ। ਅੱਜ ਨਿਮਾਣੀ ਇਕਾਦਸ਼ੀ ਦਾ ਮੇਲਾ ਹੈ। ਦੁਨੀਆਂ ਬੜੇ ਜ਼ੋਰ ਸ਼ੋਰ ਨਾਲ ਏਥੇ ਢੁਕ ਰਹੀ ਹੈ। ਸਤਿਗੁਰੂ ਜੀ ਨੇ ਸਾਰੇ ਦਿਨ ਦੇ ਪ੍ਰੋਗਰਾਮ ਨੋਟ ਕਰਨ ਲਈ ਮੈਨੂੰ ਸੱਦ ਬੁਲਾਇਆ।

**ਸਤਿਗੁਰ ਦੀ ਕ੍ਰਿਪਾ**

ਮੈਂ ਜਦ ਦੁਬਾਰਾ ਛੱਤ ਤੇ ਚੜ੍ਹ ਚੁਬਾਰੇ ਵਿਚ ਬੈਠਣ ਲਈ ਮੁਨਾਸਬ ਜਗਹ ਵੇਖਣ ਲਗਾ ਤਾਂ ਕਿਸੇ ਆਖਿਆ : ਵਧੀਆ ਕਪੜੇ ਪਾਕੇ ਆ ਜਾਂਦਾ ਏ ਤੇ ਫਿਰ ਜਗਹ ਢੂੰਡਦਾ ਫਿਰਦਾ ਏ। ਮੈਂ ਕਹਿ ਦਿਤਾ : ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਸਾਫ਼ ਕਪੜਿਆਂ ਦਾ ਸਦਾ ਹੀ ਪਾਸ ਕੀਤਾ ਕਰਦੇ ਤੇ ਉਚੇਚੀ ਥਾਂ ਬਣਵਾ ਕੇ ਦਿੰਦੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਤੁਰਤ ਗੱਲ ਪਕੜੀ : "ਸਤਿਗੁਰਾਂ ਨੇ ਕਿਰਪਾ ਕੀਤੀ ਤਾਂ ਉਸ ਤੋਂ ਵੀ ਬਾਹਲਾ ਕੁਛ ਹੋ ਸਕਦਾ ਹੈ।"

ਅੱਜ ਸੰਤ ਮੰਗਲ ਸਿੰਘ ਲਾਇਲਪੁਰੀ ਤੇ ਡਾ: ਧਿਆਨ ਸਿੰਘ ਵੀ ਆ ਗਏ।

ਬਹੁਤ ਸਾਰੇ ਅਫਸਰ ਤੇ ਸਰਕਾਰੀ ਕਰਮਚਾਰੀ ਵੀ ਜੀਵਨ ਨਗਰ ਪਹੁੰਚ ਗਏ।

ਰਾਤੀਂ ਜਦੋਂ ਸਤਿਗੁਰੂ ਜੀ ਕੋਠੀ ਦੀ ਛੱਤ ਤੇ ਇਕ ਮੀਟਿੰਗ ਵਾਸਤੇ ਜਾਣ ਲਗੇ ਤਾਂ ਮੈਂ ਉਹਨਾਂ ਦੀ ਬਾਂਹ ਨੂੰ ਗਲਵਕੜੀ ਵਿਚ ਲੈ ਕੇ ਸੁਖ ਸੁਖ ਜਿਹਾ ਲੈ ਲਿਆ।

**੧੩ ਜੂਨ ੧੯੬੨**
**ਜੀਵਨ ਨਗਰ**

ਆਸਾ ਦੀ ਵਾਰ ਸਮੇਂ ਬਹੁਤ ਰੌਣਕ ਸੀ। ਸਮਾਪਤੀ ਦੇ ਨੇੜੇ ਹੀ ਪਹੁੰਚ ਸਕਿਆ। ਅਤੇ ਸਤਿਗੁਰੂ ਨੇ ਅਰਦਾਸ ਉਪਰੰਤ ਮੈਨੂੰ ਥੋੜਾ ਜਿਹਾ ਵਿਸ਼ੇਸ਼ ਸਮਾ ਦਿ

ਦਿਨ ਚੜ੍ਹਦੇ ਤਕੜੇ ਹੋਲੇ ਜਿੰਨਾ ਲੋਕਾਂ ਇੱਕਠ ਹੋ ਗਿਆ। ਸ੍ਰ. ਪ੍ਰਤਾਪ ਸਿੰਘ ਕੈਰੋਂ ਮੁਖ ਮੰਤਰੀ ਪ ਆਇਆ। ਦਰਬਾਰਾ ਸਿੰਘ ਪ੍ਰਧਾਨ ਪੰਜਾਬ ਪ੍ਰਦੇਸ਼ ਕਾਂ ਵੀ ਪਹੁੰਚ ਗਿਆ। ਮਹਾਰਾਜ ਬੀਰ ਸਿੰਘ ਜੀ ਵਲੋਂ ਤਕੜੇ ਸਮਾਗਮ ਵਿਚ ਸ੍ਰ, ਕੈਰੋਂ ਨੂੰ ਮਾਣ ਪੱਤਰ ਪ ਗਿਆ।

ਸ੍ਰਦਾਰ ਕੈਰੋਂ ਨੇ ਮਹਾਰਾਜ ਜੀ ਦੇ ਮਾਨ ਪੱਤਰ ਤਾਂ ਉਹਨਾਂ ਵਲੋਂ 'ਪਿਆਰ ਆਇਆ' ਆਖਕੇ ਸਲਾਹਿ ਪਰ ਲੋਕਾਂ ਦੀਆਂ ਹਕੀਕੀ ਮੰਗਾਂ ਨੂੰ, ਜੋ ਸ੍ਰ. ਅਵਤਾਰ ਝੱਬਰ ਮੈਂਬਰ ਜ਼ਿਲਾ ਪੰਚਾਇਤ ਪ੍ਰੀਸ਼ਦ ਵਲੋਂ ਪੇਸ਼ ਕੀ ਗਈਆਂ, ਅਵਤਾਰ ਸਿੰਘ ਦਾ ਨਾਮ ਲੈ ਲੈ ਬਾਰ ਮਖੌਲ ਜਿਹੇ ਕੀਤੇ। ਮੰਗ ਵਿਚ ਸਰਚਾਰਜ ਰੋਕਣ ਬੇਨਤੀ ਵੀ ਸੀ। ਸੜਕ, ਮੰਡੀ, ਬਲਾਕ ਡੀਵੈਲਪ ਦਫਤਰ ਦਾ ਏਥੇ ਹੋਣਾ ਤੇ ਛੋਟੀ ਸਨਅਤ ਆਦਿ ਨੂੰ ਨੇ ਨਖਰਿਆਂ ਨਾਲ ਹੀ ਟਾਲ ਦਿਤਾ।

ਸ੍ਰ. ਦਰਬਾਰਾ ਸਿੰਘ ਪ੍ਰਧਾਨ ਪੰਜਾਬ ਕਾਂਗਰਸ ਇਹਨਾਂ ਮੰਗਾਂ ਨੂੰ ਆਪਣੀ ਤਕਰੀਰ ਵਿਚ ਮੰਨਣ ਹੀ ਕਿਹਾ।

ਮੈਂ ਸਮਝਦਾ ਹਾਂ ਕਿ ਸਤਿਗੁਰੂ ਜੀ ਨੇ ਚੰਦ ਜੁ ਅੰਤ ਉਤੇ ਕਹਿਣੇ ਸਨ, ਇਸ ਵਿਚਾਰ ਨਾਲ ਹੀ ਆਖੇ ਕਿ ਕਿਤੇ ਅੰਦਰਲੇ ਗੁਸੇ ਦਾ ਪ੍ਰਗਟਾਵਾ ਹੀ ਨ ਜਾਇ। ਸਤਿਗੁਰੂ ਜੀ ਨੇ ਪਬਲਿਕ ਵਿਚ ਇਕ ਲਫਜ਼ ਨਹੀਂ ਆਖਿਆ। ਬਾਅਦ ਵਿਚ ਲਗੇ ਦੀਵਾਨ ਵਿਚ ਅੰਦਰ ਗੁਰੂ ਹਰੀ ਸਿੰਘ ਜੀ ਨਮਿਤ ਸਧਾਰਨ ਪਾਠਾਂ ਦੇ ਪਾਏ ਗਏ, ਸਤਿਗੁਰਾਂ ਫਰਮਾਇਆ : ਮੈਨੂੰ ਕੋਈ ਸੁ ਨਹੀਂ ਆਇਆ ਇਸ ਮੇਲੇ ਦਾ। ਆਪ ਜੀ ਨੇ ਤਾਂ ਇ ਕਾਰਨ ਭਜਨ ਬਾਣੀ ਅਤੇ ਗੁਟਕਿਆਂ ਤੋਂ ਬਾਣੀ ਆਦਿ



Sri Satguru Jagjit Singh Ji Elibrary NamdhariElibrary@gmail.com

ਪੜ੍ਹੇ ਜਾਣਾ ਹੀ ਦਸਿਆ ਪਰ ਮੇਰਾ ਮਨ ਕਹਿੰਦਾ ਸੀ, ਸਤਿਗੁਰਾਂ ਆਪਣੇ ਅੰਦਰੂਨ ਗੁੱਸੇ ਨੂੰ ਫਿਰ ਕੂਲਿਆਂ ਕਰ ਦਿਤਾ ਹੈ।

ਪ੍ਰਤਾਪ ਸਿੰਘ ਕੈਰੋਂ ਦੀ ਇਸ ਹੈਂਕੜ ਤੇ ਬੇ ਪਰਵਾਹ ਵਤੀਰੇ ਬਾਬਤ ਮੈਂ ਜਦ ਤਕ ੫-੭ ਥਾਵੀਂ ਇਜ਼ਹਾਰ ਨਹੀਂ ਕਰ ਲਿਆ ਮੈਨੂੰ ਚੈਨ ਨਹੀਂ ਆਇਆ।

ਸਤਿਗੁਰੂ ਜੀ, ਮਹਾਰਾਜ ਜੀ ਤੇ ਦੋਹਾਂ ਦੇ ਪਰਵਾਰ ਕਰੀਬ ਛੇ ਵਜੇ ਏਥੋਂ ਪ੍ਰਸਥਾਨ ਕਰ ਗਏ। ਸਤਿਗੁਰੂ ਜੀ ਨੇ ਵਿਦਾ ਕਰਣ ਆਈ ਸੰਗਤ ਦਾ ਕਾਰ ਵਿਚੋਂ ਹੀ ਹਥ ਜੋੜ ਅਭਿਵਾਦਨ ਕਰਦਿਆਂ ਜਿਵੇਂ ਮੇਰੇ ਵਲ ਨਜ਼ਰ ਭਰ ਕੇ ਤਕਿਆ, ਇਉਂ ਲਗਾ ਜਿਵੇਂ ਰਜਵੇਂ ਮੀਂਹ ਬਾਦ ਸੂਰਜ ਦਰਸ਼ਨ ਹੋ ਗਏ। ਇਹ ਉਹਨਾਂ ਦਾ ਪਿਆਰ ਸੰਕੇਤ ਤੇ ਮਿਠੀਆਂ ਸੈਣੀਆਂ ਸਨ।

## ੨੦ ਜੂਨ ੧੯੬੦
### ਫਗਵਾੜਾ

ਮੈਂ ਇਕ ਵਿਆਹ ਤੇ ਜਾਣ ਲਈ ਸੰਤ ਗੁਰਦੇਵ ਸਿੰਘ ਸਤਿਗੁਰੂ ਜੀ ਦੇ ਸਕੱਤਰ ਨਾਲ ਲੁਧਿਆਣੇ ਤਕ ਸਫਰ ਕੀਤਾ। ਡੇਢ ਵਜੇ ਰਾਤੀਂ ਲੁਧਿਆਣੇ ਪੁੱਜੇ ਰੇਲ ਦੁਆਰਾ ਤੇ ਏਥੇ ਨਾਮਧਾਰੀ ਧਰਮਸਾਲਾ ਦੇ ਜ਼ਿਮੇਵਾਰ ਸੰਤ ਦਿਆਲ ਸਿੰਘ ਜੀ ਨੇ ਕਵੇਲੇ ਵੀ ਸਾਡੀਆਂ ਲੋੜਾਂ ਪੂਰੀਆਂ ਕੀਤੀਆਂ।

### ਕੇ. ਐਸ. ਭਮਰਾ

ਦਿਨੇ ਫਗਵਾੜੇ ਜਾ ਉਤਰਿਆ। ਖੜਕ ਸਿੰਘ ਭਮਰਾ ਨਾਲ ਦੋਸਤੀ ਸੀ, ਜਾ ਮਿਲਿਆ ਦੁਹਾਂ ਨੂੰ ਹੀ ਇਸ ਮਿਲਣੀ ਤੋਂ ਖੁਸ਼ੀ ਅਨੁਭਵ ਹੋਈ। ਭਮਰੇ ਦੇ ਚਾਰ ਦਿਨ ਤਕ ਵਲਾਇਤ (ਯੂ. ਕੇ. ਚਲੇ ਜਾਣਾ ਹੈ। ਆਪਣਾ ਬਣਦਾ ਮਕਾਨ ਅਧੂਰਾ ਹੀ ਛਡ ਕੇ ਜਾ ਰਹੇ ਹਨ। ਏਥੇ ਦਾਂ ਪੌਣ ਪਾਣੀ ਤੇ ਕੰਮ ਕਾਰ ਦੇ ਢੰਗ ਇਹਨਾਂ ਨੂੰ ਮਾਫਕ ਨਹੀਂ ਬੈਠੇ।

ਭਮਰੇ ਦੇ ਦਸਿਆ ਕਿ ਉਹਨਾਂ ਦੀ ਰੀਝ ਛੇਤੀ ਹੀ ਸਤਿਗੁਰੂ ਜੀ ਨੂੰ ਵਲਾਇਤ ਬੁਲਵਾਣ ਦੀ ਹੈ। ਭਮਰੇ ਨੇ ਚਾਅ ਨਾਲ ਸਤਿਗੁਰਾਂ ਵਲੋਂ ਉਸਦੀ ਅੰਦਰੂਨ ਮਨੋਰਥ ਪੂਰਤੀ ਦਾ ਜ਼ਿਕਰ ਕੀਤਾ ਜਿਸ ਰਾਹੀਂ ਦਿਲ ਦੀ ਬੁਝ ਕੇ ਸਤਿਗੁਰੂ ਜੀ ਨੇ ਸੰਗਤ ਸਮੇਤ, ਆਪ ਕਹਿ ਕੇ ਮਕਾਨ ਵਿਚ, ਪਿਛਲੇ ਦਿਨੀਂ ਇਕ ਘੰਟਾ ਨਾਮ ਸਿਮਰਨ ਕੀਤਾ।

ਦੁਪਹਿਰੇ ਭਮਰਾ ਪਤਨੀ ਗਿਆਨ ਕੌਰ ਦੇ ਤਿਆਰ ਕੀਤੇ ਸਵਾਦਿਸ਼ਟ ਖਾਣੇ ਖਾ, ਵਿਦਾ ਹੋਣ ਲਗਾ ਤਾਂ ਭਮਰਾ ਨੇ ਆਪਣੇ ਮਕਾਨ ਵੱਲ ਧਿਆਨ ਦੇਂਦੇ ਰਹਿਣ ਦੀ ਮੈਨੂੰ ਵੀ ਪੱਕੀ ਕੀਤੀ।

## ੧ ਜੁਲਾਈ ੧੯੬੨

ਮੈਂ ਕੱਲ ਦਾ ਜੀਵਨ ਨਗਰ ਪਹੁੰਚ ਗਿਆ ਹਾਂ। ਅੱਜ ਮਹਾਰਾਜ ਬੀਰ ਸਿੰਘ ਜੀ ਵੀ ਆ ਗਏ। ਉਹਨਾਂ ਦੱਸਿਆ ਕਿ ਸੰਤ ਹਜ਼ਾਰਾ ਸਿੰਘ ਚੱਠਾ ਤੇ ਉਹਨਾਂ ਦੇ ਨਾਲਦਿਆਂ ਨੂੰ ਉਮਰ ਕੈਦ ਦੀ ਸਜ਼ਾ ਹੋ ਗਈ ਹੈ। ਇਹ ਸਜ਼ਾ ਸੈਸ਼ਨ ਕੋਰਟ ਨੇ ਦਿਤੀ ਹੈ।—ਮਹਾਰਾਜ ਜੀ ੧੧ ਵਜੇ ਦਿੱਲੀ ਨੂੰ ਚਲੇ ਗਏ।

## ੧੦ ਜੁਲਾਈ ੧੯੬੨
### ਜੀਵਨ ਨਗਰ

ਮੈਨੂੰ ਅੱਜ ਹੀ ਖਬਰ ਮਿਲੀ ਕਿ ਨਾਮਧਾਰੀ ਪੰਥ ਦਾ ਇਕ ਗੁਣੀ ਜਥੇਦਾਰ ਸੰਤ ਕਾਲਾ ਸਿੰਘ ਮਜ਼ਹਬੀ ਜਮਨਾ ਨਗਰ ਵਿਚ ਸਰੀਰ ਤਿਆਗ ਗਿਆ ਹੈ।

ਅਤੇ ਮੱਲ ਸਿੰਘ ਮਜ਼ਹਬੀ ਏਥੇ ਜੀਵਨ ਨਗਰ ਵਿਚ ਹੀ ਚਲ ਵੱਸਿਆ ਹੈ।

## ੧੧ ਜੁਲਾਈ ੧੯੬੨
### ਜੀਵਨ ਨਗਰ

ਅੱਜ ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ੨ ਤੋਂ ੪ ਵਜੇ ਤਕ ਹੋਈ। ਇਸ ਵਿਚ ਸ: ਜੋਤ ਸਿੰਘ ਸੀਤਲ ਦੇ ਵਖੇਪਤਾ ਭਰੇ ਲੇਖ ਦੇ ਵਿਰੁਧ ਮਤਾ ਪਾਸ ਕਰਕੇ ਭੇਜਿਆ। ਹੋਰ ਵੀ ਕਈ ਮਹੱਤਵ ਪੂਰਣ ਫੈਸਲੇ ਹੋਏ।

## ੧੪ ਜੁਲਾਈ ੧੯੬੨
### ਜੀਵਨ ਨਗਰ

ਮਹਾਰਾਜ ਬੀਰ ਸਿੰਘ ਜੀ ਦੀ ਚਿੱਠੀ ਚੰਗਮਈ (ਥਾਈਲੈਂਡ) ਤੋਂ ਮੇਰੇ ਨਾਮ ਆਈ ਕਿ ੧੯ ਜੁਲਾਈ ਨੂੰ ਖਾਰੇ ਵਾਲਿਆਂ (ਸੰਤ ਮੋਹਰ ਸਿੰਘ ਦੇ ਸਵਰਗਵਾਸ ਨਮਿਤ ਭੋਗ) ਮੇਲਾ ਮਨਜ਼ੂਰ ਕੀਤਾ ਗਿਆ ਹੈ। ਨਾਲ ਹੀ ਉਹਨਾਂ ਲਿਖਿਆ ਕਿ ਸ੍ਰੀ ਸਤਿਗੁਰੂ ਜੀ ਤੇ ਉਹ ਆਪ ੧੫ ਜੁਲਾਈ



Sri Satguru Jagjit Singh Ji Elibrary NamdhariElibrary@gmail.com

ਨੂੰ ਦਿੱਲੀ ਆ ਰਹੇ ਹਨ।

**੧੫ ਜੁਲਾਈ ੧੯੬੨**
**ਜੀਵਨ ਨਗਰ**

ਅੱਜ ਆਖਰਾਂ ਦੀ ਗਰਮੀ ਦਾ ਦਿਨ ਹੈ। ਸ਼ਾਮ ਵੇਲੇ ਤਾਂ ਗਰਮੀ ਨੇ ਹੋਰ ਵੀ ਲੋਹੜਾ ਲੈ ਆਂਦਾ। ੫-੭ ਵਾਰ ਨਹਾ ਕੇ ਕੁਝ ਜੀ ਸੁਖਾਲਾ ਕੀਤਾ। ਅਜਿਹੀ ਗਰਮੀ ਵਿਚ ਕੰਮ ਕਿਥੇ?

**੧੬ ਜੁਲਾਈ ੧੯੬੨**
**ਜੀਵਨ ਨਗਰ**

ਅੱਜ ਦੇਸੀ ਮਹੀਨੇ ਸਾਵਣ ਦਾ ਆਰੰਭ ਹੈ। ਅਤੇ ਚੰਗਾ ਇਹ ਹੋਇਆ ਕਿ ਅੱਜ ਏਕਾ ਏਕ ਅਸਮਾਨ ਬਦਲਾਂ ਨਾਲ ਭਰ ਗਿਆ ਤੇ ੧੨ ਤੋਂ ੧ ਵਜੇ ਦੁਪਹਿਰ ਤਕ ਉਹ ਬਾਰਸ਼ ਹੋਈ ਮੇਰਾ ਵਿਹੜਾ ਪਾਣੀਓਂ ਪਾਣੀ ਹੋ ਕੇ ਅੰਦਰ ਵੀ ਜਲ ਥਲ ਹੋਇਆ ਪਿਆ ਹੈ।

**੧੭ ਜੁਲਾਈ ੧੯੬੨**
**ਜੀਵਨ ਨਗਰ**

ਅਸਮਾਨ ਬੱਦਲਾਂ ਨਾਲ ਢਕਿਆ ਤੇ ਝੁਕਿਆ ਪਿਆ ਹੈ। ਕੱਲ੍ਹ ਦੇ ਮੀਂਹ ਨਾਲ ਮੇਰੇ ਵੇਹੜੇ ਦੇ ਦੁਗਿਰਦੇ ਦੀਆਂ ਕੰਧਾਂ ਪਾਟ ਗਈਆਂ ਹਨ। ਕੋਈ ਨ ਕੋਈ ਡਿਗਣ ਦੀ ਉਮੀਦ ਵੀ ਹੈ।

੪-੫ ਵਜੇ ਲਉਢੇ ਵੇਲੇ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਦਲੀਪ ਕੌਰ ਵੀ ਆ ਗਏ। ਮਿੰਟਾਂ ਵਿਚ ਮੇਲਾ ਲਗ ਗਿਆ। ਮੈਂ ਮੱਥਾ ਟੇਕਣ ਗਿਆ ਤਾਂ ਸਤਿਗੁਰੂ ਜੀ ਭੀੜ ਵਿਚੋਂ ਨਿਕਲ ਮੇਰੇ ਵਲ ਵਧੇ। ਚਰਨੀ ਹੱਥ ਲਾਉਣ ਤੇ ਕਿਹੋ ਨੇ : ਮੈਂ "ਕਿਹਾ, ਕਵੀ ਜੀ ਨੂੰ ਵਿਹਲੀ ਥਾਵੇਂ ਮਿਲੀਦੇ। ਤਾਂ ਚਲ ਕੇ ਆਇਆ ਹਾਂ।"

ਸਤਿਗੁਰੂ ਜੀ ਆਉਂਦਿਆਂ ਹੀ ਮਾਲ-ਅਹਾਤੇ ਵਲ ਚਕਰ ਮਾਰਿਆ ਅਤੇ ਸਿਖ ਸੇਵਕਾਂ ਤੇ ਮਾਲ ਡੰਗਰ ਬਾਰੇ ਪਤਾ ਕੀਤਾ ਕਰਵਾਇਆ। ਏਧਰ ਫਿਰਦਿਆਂ ਹੀ ਮੈਂ ਅਰਜ਼ ਕੀਤੀ। ਮੇਰੀ ਨਜ਼ਰ ਬੰਦੀ ਮੁਕਣੀ ਚਾਹੀਦੀ ਹੈ। ਮੈਂ ਚਾਹੁੰਦਾ ਹਾਂ ਹਿੰਦੁਸਤਾਨ ਭਰ ਦਾ ਦੌਰਾ ਤੁਹਾਡੇ ਨਾਲ ਕਰਾਂ ਤੇ ਫੇਰ ਬਾਹਰ ਦਾ ਵੀ ਤਾਕਿ ਮੈਂ ਸਾਧ ਸੰਗਤ ਦੇ ਹਾਲਾਤ ਠੀਕ ਠੀਕ ਜਾਣ ਸਕਾਂ। ਦੂਜਾ ਦੌਰਾ ਜ਼ਰਾ ਚੌਂਹ ਸਾਲਾਂ ਬਾਅਦ ਕਰਨਾ ਚਾਹਾਂਗਾ ਤਾਕਿ ਸਾਧ ਸੰਗਤ ਵਿਚ ਹੋਈ ਤਰੱਕੀ ਨੋਟ ਕਰ ਸਕਾਂ। ਸਤਿਗੁਰੂ ਜੀ ਨੇ ਫਰਮਾਇਆ : ਪਰੋਗਰਾਮ ਬਣਾਵਾਂ ਗਾ। ਅੱਜ ਸਤਿਗੁਰੂ ਮੈਨੂੰ ਖਾਸ ਕਰ ਸੁਹਣੇ ਸੁਹਣੇ ਲਗੇ।

ਠਾਕੁਰ ਦਲੀਪ ਸਿੰਘ ਜੀ ਨੇ (ਮਹਾਰਾਜ ਬੀਰ ਸਿੰਘ ਜੀ ਦੇ ਪ੍ਰਥਮ ਸਪੁਤ੍ਰ) ਆਪਣੇ ਸੰਗੀਤ ਗੁਰੂ ਪੰਡਿਤ ਮਹਾਦੇਉ ਜੀ ਨੂੰ ਵਿਆਸ ਪੂਜਾ ਦੇ ਅਵਸਰ ਤੇ ੧੧ ਰੁਪਏ, ਦਸਤਾਰ ਅਤੇ ਪਤਾਸੇ ਧਰ ਕੇ ਨਮਸਕਾਰ ਕੀਤੀ। ਏਨਾ ਕੁਝ ਹੀ ਪੰਡਿਤ ਜੀ ਦੇ ਲੜਕੇ ਮਹਾਵੀਰ ਜੀ ਨੂੰ ਭੇਟ ਧਰ ਮਥਾ ਟੇਕਿਆ। ਬੱਚਿਆਂ ਨੇ ਆਪਣੇ ਬਜ਼ੁਰਗ ਉਸਤਾਦ ਸਾਹਵੇਂ ਉਸਦੇ ਲਿਖਾਏ ਗੀਤ ਅਤੇ ਸਰਗਮਾਂ ਗਾਵੀਆਂ।

**੧੮ ਜੁਲਾਈ ੧੯੬੨**
**ਜੀਵਨ ਨਗਰ**

ਆਸਾ ਦੀ ਵਾਰ ਦਾ ਕੀਰਤਨ ਤਾਂ ਜੀਵਨ ਨਗਰ ਵਿਚ ਨਿਤ ਹੁੰਦਾ ਹੈ। ਜਦੋਂ ਸਤਿਗੁਰੂ ਜੀ ਏਥੇ ਹੋਣ ਓਦੋਂ ਸਾਧ ਸੰਗਤ ਦੀ ਰੌਣਕ ਵਿਚ ਚੋਖਾ ਵਾਧਾ ਹੋ ਜਾਂਦਾ ਹੈ।

ਬੀਤੀ ਰਾਤ ੧੦ ਵਜੇ ਤੋਂ ਹੀ ਬਾਰਸ਼ ਸ਼ੁਰੂ ਹੋ ਗਈ। ਦਿਨ ਚੜ੍ਹੇ ਵੇਖਿਆ ਮੇਰੀ ਰਿਹਾਇਸ਼ ਦੇ ਵੇਹੜੇ ਬਾਰਸ਼ ਵਾਲੇ ਪਾਸੇ ਦੀ ਕੰਧ ਬੁਰੀ ਤਰ੍ਹਾਂ ਡਿਗੀ ਪਈ ਸੀ।

**ਸੰਗੀਤ**

੧੦ ਵਜੇ ਦਿਨੇ ਕੋਠੀ ਵਿਚ ਇਕ ਸੰਗੀਤ ਸਭਾ ਹੋਈ ਇਸ ਵਿਚ ਸ੍ਰੀ ਸਤਿਗੁਰੂ ਜੀ ਨੇ ਆਪ, ਛੋਟੇ ਭਾਈ ਮਹਾਰਾਜ ਜੀ ਸ੍ਰੀ ਚੰਦਰਹਾਂਸ, ਪੰਡਿਤ ਮਹਾਦੇਉ ਤੇ ਸ੍ਰੀ ਮਹਾਵੀਰ ਨੇ ਭਾਗ ਲਿਆ। ਮੇਰੇ ਜਾਣ ਤੇ ਸਤਿਗੁਰਾਂ ਕਿਹਾ : ਮੇਰਾ ਤੇ ਰਾਤੀਂ ਵੀ ਤੈਨੂੰ ਬੁਲਾਣ ਤੇ ਜੀ ਕਰਦਾ ਸੀ। ਰਾਤੀਂ ਵੀ ਏਥੇ ਸੰਗੀਤ ਸੀ, ਪਰ ਮੈਂ ਸੋਚਿਆ ਤੂੰ ਕਵੀ ਦਰਬਾਰ ਵਿਚ ਗਿਆ ਹੋਵੇਂਗਾ ਸੰਤ ਨਗਰ। ਮੈਂ ਦਸਿਆ ਕਿ ਰਾਤੀਂ ਕਵੀ ਦਰਬਾਰ ਵਾਸਤੇ ਵੀ ਮਨ ਤਿਆਰ ਨਹੀਂ ਸੀ। ਸਾਹਿਤ ਸਭਾ ਵਾਲਿਆਂ ਦੇ ਆਗ੍ਰਹਿ ਦੇ ਬਾਵਜੂਦ।

**ਝਗੜਾ**

ਅੱਜ ਸਤਿਗੁਰਾਂ ਸਾਹਮਣੇ ਇਕ ਕੇਸ ਸੀ ਜਥੇਦਾਰ


Sri Satguru Jagjit Singh Ji Elibrary NamdhariElibrary@gmail.com

ੀਪ ਸਿੰਘ ਅਤੇ ਸੰਤ ਸਰਦੂਲ ਸਿੰਘ ਜੋਤਸ਼ੀ ਦੇ ਝਗੜੇ
। ੪ ਤੋਂ ੮ ਵਜੇ ਰਾਤ ਤਕ ਇਸੇ ਮਸਲੇ ਤੇ ਵਿਚਾਰ
ਦਰਾ ਹੁੰਦਾ ਰਿਹਾ। ਪਿੰਡ ਦੇ ਬਹੁਤ ਸਾਰੇ ਲੋਕ ਇਸੇ
ੜੇ ਵਿਚ ਉਲਝੇ ਹੋਏ ਸਨ। ਝਗੜੇ ਦਾ ਕਾਰਨ ਕੋਈ
ਾ ਹੋਈ ਦੁਰਘਟਨਾ ਸੀ।

**ਜੁਲਾਈ ੧੯੬੨**
**ਵਨ ਨਗਰ**

ਨਿਕੀ ਨਿਕੀ ਕਣੀ ਸ਼ਾਮਾਂ ਵੇਲੇ ਫੇਰ ਸ਼ੁਰੂ ਹੋ ਗਈ।
ਸਾਰੀ ਰਾਤ ਹੀ ਬੂੰਦਾ ਬਾਂਦੀ ਰਹੀ। ਦਿਨ ਚੜੇ ਤਕ
ਵਿਚ ਹੋਰ ਵੀ ਕੰਧਾਂ ਕੋਠਿਆਂ ਦਾ ਨੁਕਸਾਨ ਹੋ
ਆ।

ਆਸਾ ਦੀ ਵਾਰ ਸੁਣਨ ਲਈ ਸਤਿਗੁਰੂ ਜੀ ਖਾਰੇ
ਲਿਆਂ ਦੇ ਘਰ ਸੰਤ ਨਗਰ ਪਧਾਰੇ।

**ਜੁਲਾਈ ੧੯੬੨**
**ਵਨ ਨਗਰ**

ਅਜ ਵੀ ਸਾਰੀ ਰਾਤ ਮੀਂਹ ਵਰ੍ਹਦਾ ਰਿਹਾ। ਦਿਨ
ਵੇਖਿਆ ਮੇਰੇ ਵਿਹੜੇ ਦੀ ਗੁਸਲਖਾਨੇ ਨਾਲ ਦੀ
ਵਾਰ ਵੀ ਡਿਗੀ ਪਈ ਸੀ। ਸੜਕਾਂ ਤੇ ਰਾਹ ਜਲ ਥਲ
ਪਏ ਹਨ। ਫਸਲ ਸਿਰ ਸੁਟੀ ਬਰਸਾਤ ਦਾ ਸਾਹਮਣਾ
ਦੇ ਰਹੇ ਸਨ। ਮਨੁਖ ਅਤੇ ਪਸ਼ੂ ਆਪਣੇ ਅੰਦਰੀਂ ਤੜੇ
ਬੈਠੇ ਸੁਤੇ ਰਹੇ।

ਸਤਿਗੁਰੂ ਜੀ ਆਪਣੇ ਸੇਵਕਾਂ ਨਾਲ ੮ ਵਜੇ ਮੰਡੀ
ਾਚਲ ਨੂੰ ਪ੍ਰਸਥਾਨ ਕਰ ਗਏ। ਭੈਣੀ ਸਾਹਿਬੋਂ ਹੋ ਕੇ ਹੀ
ੜਾਂ ਦਾ ਰਾਹ ਫੜਨਗੇ।

**ਜੁਲਾਈ ੧੯੬੨**
**ਵਨ ਨਗਰ**

ਮੈਂ ਜਦੋਂ ਮਹਾਰਾਜ ਬੀਰ ਸਿੰਘ ਜੀ ਨੂੰ ਆਪਣੇ ਪਿੰਡ
ੲ ਲਈ ਪੁਛਣ ਵਾਸਤੇ ਗਿਆ ਤਾਂ ਉਹਨਾਂ ਤੋਂ ਪਤਾ ਲਗਾ
੨੪ ਤਾਰੀਖ ਨੂੰ ਜੀਵਨ ਨਗਰ ਵਿਚ ਪੰਜਾਬ ਸਰਕਾਰ ਦਾ
ਲ ਮੰਤਰੀ ਸ੍ਰ. ਅਜਮੇਰ ਸਿੰਘ ਆ ਰਿਹਾ ਹੈ।

**ਜੁਲਾਈ ੧੯੬੨**
**ਵਨ ਨਗਰ**

ਪਿੰਡ ਜਾਣ ਤੋਂ ਪਹਿਲਾਂ ਮੈਂ ਮਹਾਰਾਜ ਜੀ ਨੂੰ ਇਕ
ਰਾਤੀਂ ਲਿਖਿਆ ਮਜ਼ਮੂਨ ਸੁਣਾਇਆ। ਮਹਾਰਾਜ ਜੀ ਨੂੰ
ਏਨਾ ਪਸੰਦ ਆਇਆ ਕਿ ਉਹ ਇਕ ਅਖਰ ਵੀ ਬਦਲਵਾ
ਜਾਂ ਕਟਵਾ ਨਾ ਸਕੇ।

**੨੮ ਜੁਲਾਈ ੧੯੬੨**
**ਦਿੱਲੀ**

ਮੈਂ ਕਿਸੇ ਨਿਜੀ ਕੰਮ ਸਿਧਾ ਹੀ ਪੰਜਾਬਿਓਂ ਦਿੱਲੀ ਪਹੁੰਚ ਗਿਆ। ਏਥੇ ਸੰਤ ਮੰਗਲ ਸਿੰਘ ਲਾਇਪੁਰੀ ਨਾਲ ਮਿ: ਗ਼ੰਡਾ ਸਿੰਘ (ਅਜ ਕਲ ਸੂਬਾ ਦਿੱਲੀ) ਦੇ ਘਰ ਗਿਆ ਉਹ ਤਾਂ ਨਾ ਮਿਲੇ ਪਰ ਉਹਨਾ ਦਾ ਵਡਾ ਲੜਕਾ ਮਿਲਿਆ। ਉਹਦਾ ਜਾਪਾਨੀ ਚੱਪਲਾਂ ਦਾ ਕਾਰੋਬਾਰ ਵੇਖਿਆ ਤੇ ਸਮਝਿਆ। ਉਹ ਚਾਂਹਦਾ ਹੈ ਜੇ ਸਤਿਗੁਰੂ ਜੀ ਉਸਨੂੰ ਇਕ ਵਡੀ ਫੈਕਟਰੀ ਲਆ ਦੇਣ ਤਾ ਉਹ ਕਈ ਨਾਮਧਾਰੀ ਬੱਚਿਆਂ ਨੂੰ ਕੰਮ ਸਿਖਲਾ ਦੇਵੇ ਅਤੇ ਆਪ ਵੀ ਕਾਫੀ ਕਮਾ ਲਵੇ।

**੩ ਅਗਸਤ ੧੯੬੨**
**ਜੀਵਨ ਨਗਰ**
**ਦਰੋਗਾ ਦੁਮਨ ਸਿੰਘ**

ਮੈਂ ੨੯ ਜੁਲਾਈ, ਰਾਤੀਂ ਸਫਰ ਕਰਕੇ ਜੀਵਨ ਨਗਰ ਪਹੁੰਚ ਗਿਆ ਸਾਂ ਪਰ ਮਹਾਰਾਜ ਜੀ ਅੱਜ ਹੀ ਸਵੇਰੇ ਕਿਤੋਂ ਆਏ। ਇਹਨਾਂ ਤੋਂ ਪਤਾ ਲੱਗਾ ਕਿ ਦਰੋਗਾ ਦੁੱਮਨ ਸਿੰਘ ਪਿਛਲੇ ਸੋਮਵਾਰ ਚਲਾਣਾ ਕਰ ਗਿਆ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬੜਾ ਵਿਸਵਸਤ ਆਦਮੀ ਸੀ ਅਤੇ ਗੁਰੂ ਕੇ ਘੋੜਿਆਂ ਦਾ ਕਾਫੀ ਸਮਾਂ ਮੁਤਹਿਮ ਰਿਹਾ ਭਾਵੇਂ ਇਹ ਇਹ ਅਨਪੜ੍ਹ ਹੀ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੇਰੇ ਲਿਖੇ ਲੇਖ ਪਹਿਲਾਂ ਪਹਿਲਾਂ ਏਹਦੀ ਨਜ਼ਰੋਂ ਹੀ ਗੁਜ਼ਾਰਦੇ ਰਖਣ ਲਈ ਮੈਨੂੰ ਕਿਹਾ ਸੀ ਤਾਕਿ ਮੇਰੇ ਜ਼ਿਮੇਂ ਕੋਈ ਦੋਸ਼ ਨ ਲਗੇ।

**੪ ਅਗਸਤ ੧੯੬੨**
**ਜੀਵਨ ਨਗਰ**

ਮਹਾਰਾਜ ਜੀ ਤਾਂ ਅਵਤਾਰ ਸਿੰਘ ਝੱਬਰ ਨੂੰ ਨਾਲ ਲੈ ਕੇ ਸਰਸੇ ਚਲੇ ਗਏ ਮਗਰੋਂ ਡੀ. ਸੀ. ਮਿਸ਼ਰਾ ਜ਼ਿਲਾ ਗੰਗਾ ਨਗਰ, ਇਕ ਜੇਲਰ, ਇਕ ਡੀ. ਸੀ. ਦਾ ਰੀਡਰ ਸ੍ਰੀ ਜੀਵਨ ਨਗਰ ਦਰਸ਼ਨਾਂ ਲਈ ਆਏ। ਮੈਂ ਹੀ ਆਪਣੇ



Sri Satguru Jagjit Singh Ji Elibrary NamdhariElibrary@gmail.com

ਪਾਸ ਉਹਨਾਂ ਨੂੰ ਨਿਵਾਸ ਦਿਤਾ ਤੇ ਆਪ ਨਾਲ ਜਾ ਕੇ ਪਸ਼ੂ ਸ਼ਾਲਾ, ਘੋੜ ਸ਼ਾਲਾ, ਭਜਨ ਸ਼ਾਲਾਂ ਅਤੇ ਭੋਜਨ ਸ਼ਾਲਾ ਆਦਿ ਦਿਖਾਏ।

ਰਾਤੀਂ ਪਤਾ ਲਗਾ ਕਿ ਸੰਤ ਗੰਡਾ ਸਿੰਘ ਜੀ ਦਿੱਲੀ ਵਾਲੇ ਗੁਰਦੇ ਦੀ ਦਰਦ ਨਾਲ ਮਰਨਾਊ ਹਨ ਤੇ ਮਹਾਰਾਜ ਜੀ ਉਹਨਾਂ ਦੀ ਖਬਰ ਨੂੰ ਚਲੇ ਗਏ ਹਨ।

**੬ ਅਗਸਤ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਦੀ ਇੰਤਜ਼ਾਰ ਰਹੀ ਹੈ ਸਾਰਾ ਦਿਨ ਪਰ ਉਹ ਰਾਤ ਤਕ ਨਹੀਂ ਆਏ। ਮਨ ਬੜਾ ਵਿਆਕੁਲ ਹੈ।

**੭ ਅਗਸਤ ੧੯੬੨**

**ਜੀਵਨ ਨਗਰ**

ਸਤਿਗੁਰੂ ਸਵੇਰੇ ੮ ਵਜਦੇ ਨੂੰ ਜੀਵਨ ਨਗਰ ਪਹੁੰਚ ਹੀ ਗਏ। ਸਭ ਨੂੰ ਇੰਜ ਲਗਾ ਜਿਵੇਂ ਖੁਸ਼ੀਆਂ ਦਾ ਕੋਈ ਚਸ਼ਮਾ ਫੁਟ ਪਿਆ ਹੋਏ। ਮੇਰੀ ਨਮਸਕਾਰ ਹਸ ਕੇ ਕਬੂਲੀ। ਅਤੇ ਕਾਫੀ ਸਮਾਂ ਆਪ ਨਾਲ ਕਈ ਵਿਸ਼ਿਆਂ ਤੇ ਗੱਲ ਬਾਤ ਕਰਨ ਸੁਣਨ ਦਾ ਮਿਲਿਆ।

ਸਤਿਗੁਰੂ ਜੀ ਕੱਲ ਜਾਂ ਪਰਸੋਂ ਅੰਦਰੇਟੇ ਜਾਣਾ ਚਾਹੁੰਦੇ ਹਨ ਸ੍ਰ. ਸੋਭਾ ਸਿੰਘ ਆਰਟਿਸਟ ਨੂੰ ਮਿਲਣ। ਉਹ ਸਤਿਗੁਰੂ ਰਾਮ ਸਿੰਘ ਜੀ ਦੀਆਂ ਦੋ ਤਸਵੀਰਾਂ ਤਿਆਰ ਕਰ ਰਿਹਾ ਹੈ।

**੮ ਅਗਸਤ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਤਾਂ ਸਵੇਰੇ ਚਾਰ ਵਜਦੇ ਨੂੰ ਹੀ ਤੁਰ ਗਏ। ਇਉਂ ਲਗਾ ਜਿਵੇਂ ਸੂਰਜ ਇਕ ਝਾਤ ਮਾਰਕੇ ਦੁਨੀਆਂ ਨੂੰ ਫਿਰ ਗ਼ਮਾਂ ਦੀ ਬਰਸਾਤ ਦੇ ਹਵਾਲੇ ਕਰ ਗਿਆ ਹੋਵੇ। ਕਿੰਨੇ ਪਿਆਰੇ ਲਗਦੇ ਨੇ ਸਤਿਗੁਰੂ!

## ਲੰਮੀ ਚਿੱਠੀ

ਪਰਸੋਂ ਅਮਰ ਭਾਰਤੀ ਦੀ ਚਿੱਠੀ ਆਈ ਕਿ ਉਹ ਬੜੀ ਦੁਬਿਧਾ ਵਿਚ ਹੈ। ਪਹਾੜਾਂ ਵਿਚ ਰਹਿਣ ਦਾ ਮੋਹ ਵੀ ਉੱਗਰ ਹੈ, ਨਕਦ ਨਾਰਾਇਣ ਲਈ ਡਾਕਟਰੀ ਪੇਸ਼ੇ ਦੀ ਵੀ ਜ਼ਰੂਰਤ ਹੈ। ਲੇਖਕ ਅੰਦਰ ਵਸਦਾ ਹੈ। ਕੀ ਕਰੇ ਤੇ ਕੀ ਨ ਕਰੇ। ਇਹ ਪਿਛਲੇ ਸਮੇਂ ਦੀ ਮੇਰੇ ਵਲ ਲਿਖੀ ਉਸਦੀ ਸਭ ਤੋਂ ਲੰਮੀ ਚਿੱਠੀ ਹੈ।

**੧੪ ਅਗਸਤ ੧੯੬੨**

**ਜੀਵਨ ਨਗਰ**

ਮਹਾਰਾਜ ਬੀਰ ਸਿੰਘ ਆ ਗਏ।

ਸਾਡੇ (ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੇ) ਵਿਦਿਆਰਥੀ ਕੱਲ ਸਰਸੇ ਵਿਚ ਕਬਡੀ ਦਾ ਮੈਚ ਸ਼ਾਨ ਨਾਲ ਜਿਤ ਗਏ।

**੨੩ ਸਤੰਬਰ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਦੀ ਅੱਜ ਸਾਰਾ ਦਿਨ ਉਡੀਕ ਬਣੀ ਰਹੀ। ਪਰ ਉਹ ਆਏ ਨਹੀਂ ਰਾਤ ਤੱਕ।

**੨੪ ਸਤੰਬਰ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਸਾਰਾ ਦਿਨ ਨਹੀਂ ਆਏ। ਐਨ ਸੰਭਵ ਹੈ ਕਿ ਉਹ ਦਿੱਲੀ ਚਲੇ ਗਏ ਹੋਣ।

## 'ਪ੍ਰੀਤਮ'

ਸੇਠ ਗੁਰਬਖਸ਼ ਸਿੰਘ ਪ੍ਰੀਤਮ ਨੂੰ ਅਚਾਨਕ ਸਿਰ ਚਕਰਾਣ, ਕੰਬਣ ਅਤੇ ਹੋਰ ਅਜਿਹੀ ਸ਼ਕਾਇਤ ਹੋ ਗਈ ਕਿ ਜਾਨ ਲੇਵਾ ਸਾਬਤ ਹੋ ਸਕਦੀ ਸੀ। ਮੈਨੂੰ ਵੀ ਪਰਸੋਂ ਸੇਠ ਸੁਰੰਮ੍ਰਿਤ ਸਿੰਘ ਦਾ ਪਤਰ ਆਇਆ ਸੀ ਕਿ ਪਿਤਾ ਜੀ ਨੂੰ ਪੈਰੇਲ ਈਜ਼ ਦਾ ਅਟੈਕ ਹੋ ਗਿਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸੇਠ ਗੁਰਬਖਸ਼ ਸਿੰਘ 'ਪ੍ਰੀਤਮ' ਨਾਲ ਬਹੁਤ ਪਿਆਰ ਸੀ, ਏਹ (ਸਤਿਗੁਰੂ ਜਗਜੀਤ ਸਿੰਘ ਜੀ) ਵੀ ਸਨੇਹ ਕਰਦੇ ਹਨ ਪਰ ਸੇਠ ਹੁਰਾਂ ਦਾ ਅਜੇ ਸ਼ਹੁ ਨਹੀਂ ਭਰੀਂਦਾ।

**੨੫ ਸਤੰਬਰ ੧੯੬੨**

**ਜੀਵਨ ਨਗਰ**

## ਹੜ੍ਹ

ਸਤਿਗੁਰੂ ਜਗਜੀਤ ਸਿੰਘ ਜੀ ਸਵੇਰ ਦੇ ਸਰਸਿਓਂ ਪ੍ਰਤਾਪ ਨਗਰ ਗਏ ੬ ਵਜੇ ਜੀਵਨ ਨਗਰ ਆ ਪਹੁੰਚੇ। ਇਕ ਦਮ


Sri Satguru Jagjit Singh Ji Elibrary NamdhariElibrary@gmail.com

੪੦-੫੦ ਸਰੀਰ ਦਰਸ਼ਨਾਂ ਲਈ ਇਕਤਰ ਹੋ ਗਏ। ਸਤਿਗੁਰਾਂ ਦਸਿਆਂ ਕਿ ਕਿਵੇਂ ਓਟੂ ਹੈਡ ਦਾ ਪਾਣੀ ਨਾਲੀ ਦੇ ਪਾਣੀ ਨਾਲ ਸਤਹ ਬਰਾਬਰ ਰਖ ਰਿਹਾ ਹੈ। ੫੫੦ ਕੜੀਆਂ ਉਠਾ ਲਈਆਂ ਗਈਆਂ ਹਨ, ਹੈਡ ਦੀਆਂ। ਫਲੱਡ ਲੈਵਲ ਤੋਂ ਇਕ ਫੁਟ ਹੋਰ ਉੱਚਾ ਪਾਣੀ ਆ ਰਿਹਾ ਹੈ।

ਸਤਿਗੁਰਾਂ ਬੜੀ ਸੰਜੀਦਗੀ ਨਾਲ ਸੰਤਾਂ ਵਾਲੀ (ਇਲਾਕਾ ਜੀਵਨ ਨਗਰ) ਜਾਣ ਦਾ ਪ੍ਰੋਗਰਾਮ ਬਣਾਇਆ ਤਾਂ ਕਿ ਲੋਕਾਂ ਨੂੰ ਕਹਿ ਕੇ ਬੰਨ੍ਹ ਮਜ਼ਬੂਤ ਕਰਵਾਏ ਜਾਣ। ਸੰਤ ਨਗਰ ਸਵੇਰੇ ਆਸਾ ਦੀ ਵਾਰ ਸਮੇਂ ਜਾਕੇ ਲੋਕਾਂ ਨੂੰ ਪ੍ਰੇਰਨਾ ਦੇਣੀ ਹੈ ਕਿ ਆਪਦੇ ਬੰਨ੍ਹ ਕਠੇ ਹੋ ਕੇ ਮਜ਼ਬੂਤ ਕਰੋ ਨਹੀਂ ਤਾਂ ਨੁਕਸਾਨ ਬੇਅੰਦਾਜ਼ ਹੋ ਜਾਵੇਗਾ।

ਸਤਿਗੁਰੂ ਜੀ ਨੂੰ ਮਿਲਣ ਦੀ ਮੇਰੇ ਅੰਦਰ ਲਾਲਸਾ ਤੀਬਰ ਸੀ, ਪਰ ਨਮਸਕਾਰ ਮੈਂ ਬੜੀ ਕਮਜ਼ੋਰ ਜਿਹੀ ਹਾਲਤ ਵਿਚ ਕੀਤੀ। ਲੋਕਾਂ ਵਿਚ ਘਿਰਿਆਂ, ਗੱਲਾ ਕਰਦਿਆਂ ਅੰਤ ਉਨ੍ਹਾਂ ਮੇਰੇ ਵੱਲ ਵੀ ਪਿਆਰ ਭਰੀ ਨਜ਼ਰ ਸੁਟੀ, ਜਿਵੇਂ ਦਿਨ ਚੜ੍ਹ ਪਿਆ।

**੨੬ ਸਤੰਬਰ ੧੯੬੨**

**ਜੀਵਨ ਨਗਰ**

ਸਤਿਗੁਰੂ ਜੀ ਆਸਾ ਦੀ ਵਾਰ ਸੰਤ ਨਗਰੋਂ ਸੁਣਕੇ ਆਏ।

**ਹੜ੍ਹ ਦਾ ਮੁਕਾਬਲਾ**

ਸਤਿਗੁਰਾਂ ਉਦਮ ਕਰ ਕਰਵਾ ਕੇ ਐਤਕਾਂ ਬੰਨ੍ਹ ਰੁੜ੍ਹਨ ਨਹੀਂ ਦਿਤਾ। ਨਹੀਂ ਤਾਂ ਨਕੌੜਾ, ਜੀਵਨ ਨਗਰ, ਸੰਤ ਨਗਰ, ਦਮਦਮਾ, ਸੰਤੋਖ ਪੁਰਾ, ਧਰਮਪੁਰਾ, ਹਾਰਨੀਆਂ ਆਦਿ ਪਿੰਡਾਂ ਨੂੰ ਸਖਤ ਖਤਰਾ ਸੀ। ਸਤਿਗੁਰੂ ਜੀ ਬੰਨ੍ਹ ਦੀ ਪੁਖਤਗੀ ਤੇ ਹੋਰ ਮਿਟੀ ਪੁਆਣ ਲਈ ਰਾਤ ਭਰ ਕਿਲੇ ਘੜਾਂਦੇ ਰਹੇ ਸਨ। ਅੱਜ ਦਿਨ ਚੜ੍ਹਦਿਆਂ ਹੀ ਨਾਲੀ ਘਗਰ ਦੇ ਬੰਨ੍ਹ ਵਲ ਸਿੰਘਾਂ ਨੂੰ ਨਾਲ ਲੈ ਕੇ ਗਏ, ਜਿਥੇ ਸੰਤਾਂ ਵਾਲੀ ਸੰਤ ਨਗਰ ਅਤੇ ਜੀਵਨ ਨਗਰ ਦੇ ਲੋਕਾਂ ਵੀ ਬੰਨ੍ਹ ਦੀ ਹਿਫਾਜ਼ਤ ਲਈ ਕੰਮ ਕਰਨਾ ਸੀ।

ਸਵੇਰ ਦੇ ਗਏ ਕਿਤੇ ਡੂੰਘੀ ਸ਼ਾਮ ਨੂੰ ਜੀਵਨ ਨਗਰ ਆਏ। ਫੇਰ ਸੰਤ ਨਗਰ ਗਏ ਤਾਕਿ ਕਲ੍ਹ ਵਾਸਤੇ ਫਿਰ ਲੋਕਾਂ ਨੂੰ ਵੰਗਾਰ ਕੇ ਲਿਆਉਣ ਬੰਨ੍ਹ ਦੀ ਹਿਫਾਜ਼ਤ ਲਈ। ਕਿਉਂ ਘੱਘਰ ਨਾਲੀ ਦੇ ਓਟੂ ਹੈੱਡ ਤੇ ਹੁਣ ਪਾਣੀ ਨੂੰ ਰੋਕਣ ਵਾਲੀ ਕੋਈ ਕੜੀ ਵੀ ਨਹੀਂ ਰਹਿ ਗਈ। ਪਾਣੀ ਪਹਿਲੇ ਫਲੱਡ ਲੈਵਲ ਤੋਂ ਉੱਚਾ ਆਉਣ ਦੀ ਅਵਾਈ ਹੈ।

ਮੈਂ ਆਪਣੇ ਵਿਹੜੇ ਦੀਆਂ ਤਿੰਨ ਕਿਕਰਾਂ ਫਲੱਡ ਤੋਂ ਬਚਾਉ ਲਈ ਕਿਲੇ ਘੜਨ ਲਈ ਪੇਸ਼ ਕੀਤੀਆਂ। ਸਤਿਗੁਰੂ ਜੀ ਅੱਜ ਰਾਤੀਂ ਵੀ ਕਿਲੇ ਹੀ ਘੜਾਂਦੇ ਰਹੇ।

**੨੭ ਸਤੰਬਰ ੧੯੬੨**

**ਜੀਵਨ ਨਗਰ**

ਆਸਾ ਦੀ ਵਾਰ ਸੰਤ ਨਗਰ ਹੀ ਲਗੀ। ਸਤਿਗੁਰੂ ਜੀ ਤੇ ਮਹਾਰਾਜ ਜੀ ਸੰਤ ਨਗਰੋਂ ਕੀਰਤਨ ਸੁਣ ਕੇ ਆਏ।

**ਹੜ੍ਹ ਦਾ ਟਾਕਰਾ**

ਸਤਿਗੁਰੂ ਜੀ ਨਾਲ ਮੈਂ ਵੀ ੪ ਮੀਲ ਪੰਧ ਕਰਕੇ ਨਾਲੀ ਦੇ ਜੀਵਨ ਨਗਰ ਵਾਲੇ ਮਥੇ ਤੋਂ ਮਿਰਚਾ ਪੁਰ ਖੇਤਰ ਤਕ ਦਾ ਬੰਨ੍ਹ ਵੇਖਿਆ। ਸਤਿਗੁਰਾਂ ਦੇ ਉਦਮ ਦੇਣ ਸਦਕਾ ਤਿੰਨ ਚਾਰ ਸੋ ਆਦਮੀ ਸਾਰਾ ਦਿਨ ਬੰਨ੍ਹ ਤੇ ਕੰਮ ਕਰਦਾ ਰਿਹਾ। ਖਤਰੇ ਦੀਆਂ ਘੜੀਆਂ, ਸਤਿਗੁਰਾਂ ਦੇ ਪ੍ਰਤਾਪ ਸਦਕਾ, ਲੰਘਦੀਆਂ ਹੀ ਜਾ ਰਹੀਆਂ ਹਨ। ਜਿਹੜਾ ਨਾਲੀ ਦਾ ਪਾਣੀ ੨-੩ ਮੀਲ ਦੇ ਰਕਬੇ ਵਿਚ ਨੁਕਸਾਨ ਕਰਦਾ ਵਗਿਆ ਕਰਦਾ ਸੀ ਉਹ ਕੇਵਲ ੨੫੦ ਕਰਮਾਂ ਵਿਚ ਬੰਨ੍ਹਾਂ ਦੇ ਅੰਦਰ ਜਟਕੇ ਉੱਦਮ ਨਾਲ ਹੀ ਤੋਰੀ ਜਾਣਾ ਕੋਈ ਅਰਥ ਰਖਦਾ ਹੈ। ਮੈਂ ਵੇਖਿਆ ਹੈ ਕਿ ਬੇਥਾਹ ਤੇ ਬੜੇ ਵੇਗ ਵਿਚ ਵਹਿੰਦੇ ਪਾਣੀ ਨੂੰ ਗੁਰੂ ਕੇ ਲਾਲ ਬੜੀ ਤਨਦਿਹੀ ਨਾਲ, ਦਿਨ ਰਾਤ ਇਕ ਕਰਕੇ ਨੁਕਸਾਨ ਕਰਨੋਂ ਬਚਾ ਰਹੇ ਹਨ। ਮੈਂ ਤਾਂ ਜਾਂਦਿਆਂ ਸਾਰ ਹੀ ਆ ਗਿਆ ਪਰ ਸਤਿਗੁਰੂ ਜੀ ਤਾਂ ਢਲੇ ਦਿਨ ਤਕ ਉਥੇ ਹੀ ਰਹੇ।

**ਕੌਡ ਕੱਬਡੀ**

ਏਧਰ ਅਜ ਨਾਮਧਾਰੀ ਮਹਾਵਿਦਿਆਲਾ ਵਿਚ ਕੌਡੀ ਅਤੇ ਵਾਲੀ ਬਾਲ ਆਦਿ ਦੇ ਮੈਚ ਹੋ ਰਹੇ ਹਨ। ਮੈਂ ਸ਼ਾਮੀਂ ੫ ਵਜੇ ਕੌਡੀ ਮੈਚ ਵੇਖਣ ਗਿਆ। ਜੀਵਨ ਨਗਰ ਦੀ ਟੀਮ ਵਾਲੀ ਬਾਲ ਚੋਂ ਜਿਤ ਗਈ ਹੈ। ਰਾਣੀਆਂ ਅਤੇ ਐਲਨਾਬਾਦ ਟੀਮਾਂ ਨਾਲ ਮੁਕਾਬਲਾ ਸੀ। ਕੌਡੀ ਚੋਂ ਰਾਣੀਆਂ ਵਾਲੇ ਜਿਤ ਗਏ ਪਰ ਬੀ ਟੀਮ ਜੀਵਨ ਨਗਰ ਦੀ ਰਾਣੀਆਂ ਵਾਲਿਆਂ ਨੂੰ ਕੌਡੀ ਵਿਚੋਂ ਜਿਤ ਗਈ।


Sri Satguru Jagjit Singh Ji Elibrary NamdhariElibrary@gmail.com

ਸਤਿਗੁਰਾਂ ਦੇ ਦਰਸ਼ਨ ਮੈਨੂੰ ਬੰਨ੍ਹ ਤੋਂ ਜਾਣ ਪਿਛੋਂ ਨਹੀਂ ਹੋਏ।

ੲ੮ ਸਤੰਬਰ ੧੯੬੨

ਆਸਾ ਦੀ ਵਾਰ ਜੀਵਨ ਨਗਰ ਲਗੀ। ਲੋਕੀਂ ਬਹੁਤ ਆਏ ਹੋਏ ਸਨ। ੮ ਵਜੇ ਸਤਿਗੁਰੂ ਜੀ ਸੰਤ ਨਗਰੋਂ ਹੋਕੇ, ਫਿਰ ਮਹਾਰਾਜ ਬੀਰ ਸਿੰਘ ਜੀ ਨੂੰ ਨਾਲ ਲੈ ੮-੪੫ ਵਜੇ ਸਕੂਲ ਵਿਚ ਆ ਗਏ। ਏਥੇ ਮਹਾ ਵਿਦਿਆਲੇ ਵਿਚ ਮੈਚ (ਹਾਕੀ ਦਾ) ਅਤੇ ਇਨਾਮ ਵੰਡ ਸੀ। ਸਤਿਗੁਰੂ ਜੀ ਨੇ ਹਾਕੀ ਦਾ ਮੈਚ ਵੇਖਿਆ ਤੇ ਬੜੇ ਉਚੇ ਸੁਪਨਿਆਂ ਦਾ ਜ਼ਿਕਰ ਕਰਦੇ ਰਹੇ। ਕਦੇ ਕਦੇ ਮੈਨੂੰ ਵੀ ਮੁਖਾਤਿਬ ਹੋ ਲੈਂਦੇ। ਪੌਣੇ ਦਸ ਵਜੇ ਇਨਾਮ ਵੰਡ ਹੋਣੀ ਸੀ। ਅਜ ਐਲਨਾਬਾਦ ਨੂੰ ਹਾਕੀ ਦੇ ੪੦ ਮਿੰਟਾਂ ਵਿਚ ਜੀਵਨ ਨਗਰ ਵਾਲਿਆਂ ੩ ਗੋਲਾਂ ਤੇ ਹਾਰ ਦਿਤੀ।

### ਵੱਡੀ ਗੱਲ

ਗੱਲ ਬਾਤ ਕਰਦੇ ਕਰਦੇ ਅਚਾਨਕ ਸਤਿਗੁਰੂ ਜੀ ਮੇਰੇ ਕਮਰੇ ਵਿਚ ਆ ਗਏ। ਅਵਤਾਰ ਸਿੰਘ ਝੱਬਰ ਪਹਿਲਾਂ ਹੀ ਮੇਰੇ ਪਾਸ ਸੀ। ਮੈਂ ਬੜਾ ਖੁਸ਼ ਹੋਇਆ, ਕਿਉਂਕਿ ਉਨ੍ਹਾਂ ਦਾ ਆਉਣਾ ਮੈਂ ਚਾਂਹਦਾ ਹੀ ਸਾਂ। ਮੈਂ ਉਹਨਾਂ ਨੂੰ ਦੋ ਮਿੰਟਾਂ ਵਿਚ ਆਪਣੇ ਕਮਰੇ ਦੀ ਪੋਜ਼ੀਸ਼ਨ ਦੱਸੀ ਕਿ ਇਸਦੀ ਛੱਤ ਬਦਲੀ ਮੰਗਦੀ ਹੈ, ਉਪਰ ਚੁਬਾਰਾ ਪਾ ਦਿਓ, ਅਗੇ ਵਰਾਂਡਾ ਖੜਾ ਕਰਵਾ ਦਿਓ। ਸਤਿਗੁਰਾਂ ਕਿਹਾ : ਬਣਵਾ ਤੁਸੀਂ ਲਓ, ਮੇਰੇ ਪਾਸੋਂ ਪੈਸੇ ਲੈ ਲਓ, ਸਭ ਤੋਂ ਵੱਡੀ ਗੱਲ ਤਾਂ ਇਹੋ ਹੈ।

ਸਤਿਗੁਰੂ ਜੀ ਤੇ ਮਹਾਰਾਜ ਜੀ ਆਪਣੇ ਆਪਣੇ ਪ੍ਰੋਗਰਾਮ ਅਨੁਸਾਰ ਸੂਰਜ ਡੁਬਣੋਂ ਪਹਿਲਾਂ ਹੀ ਚਲੇ ਗਏ। ਸਤਿਗੁਰੂ ਜੀ ਮਾਈਸਰਖਾਨ ਤੇ ਮਹਾਰਾਜ ਸ੍ਰੀ ਭੈਣੀ ਸਾਹਿਬ ਗਏ ਹਨ।

ੲ੯ ਸਤੰਬਰ ੧੯੬੨
ਜੀਵਨ ਨਗਰ
ਹੜ੍ਹ ਦਾ ਪ੍ਰਭਾਵ

ਅੱਜ ਕੱਲ ਪਾਣੀ ਦਾ ਦੂਤਰਫੀਂ ਜ਼ੋਰ ਹੈ। ਇਕ ਪਾਸੇ ੧੦ ਫੁਟ ਤੋਂ ਉਪਰ ਦੀ ਪਨਸਾਲ ਓਟੂ ਹੈੱਡ ਦੀ ਹੈ ਤੇ ਨਾਲੀ ਵੱਟਾਂ ਬੰਨੇ ਰੋੜ੍ਹਦੀ ਆ ਰਹੀ ਹੈ। ਦੂਜੇ ਪਾਸੇ ਨਹਿਰ ਦਾ ਕਹਿਰ ਕਿਸੇ ਵੇਲੇ ਵੀ ਨਾਜ਼ਲ ਹੋ ਸਕਦਾ ਹੈ ਤੇ ਜੀਵਨ ਨਗਰ ਅਤੇ ਦੂਜੇ ਪਿੰਡਾਂ ਤੇ ਬੁਰਾ ਪ੍ਰਭਾਵ ਪੈ ਸਕਦਾ ਹੈ। ਰਾਤ ਲੋਕ ਬੜੀ ਚਿੰਤਾ ਵਿਚ ਹੀ ਸੁਤੇ। ਨਕੌੜੇ ਤੋਂ ਬਨ੍ਹ ਟੁੱਟ ਹੀ ਗਿਆ ਹੈ।

ਨਾਮਧਾਰੀ ਸਾਹਿਤ ਸਭਾ ਦੀ ਮੀਟਿੰਗ ੧੧ ਵਜੇ ਸਕੂਲ ਵਿਚ ਸ਼ੁਰੂ ਹੋਈ ਸੀ। ਓਥੇ ਗਏ। ਪਰ ਏਸੇ ਵੇਲੇ ਸਤਿਗੁਰੂ ਜੀ ਪਰਤ ਆਏ। ੧੧-੦੭ ਦਿਨੇ ਨਹਿਰ ਦਾ ਪਾਣੀ, ਸਕੂਲ ਦੇ ਲਾਗਿਓਂ, ਉੱਤਰ ਦੀ ਬਾਹੀ ਵਲੋਂ, ਪਟੜੀ ਟੁਟਣ ਕਰਕੇ, ਵਹਿਣ ਲਗ ਪਿਆ। ਹਰ ਬਿੰਦ ਪਾੜ ਚੋੜਾ ਹੁੰਦਾ ਗਿਆ। ਲੋਕ ਉਰਲੇ ਪਾਸੇ ਖਲੋਕੇ ਸੁਖ ਦਾ ਸਾਹ ਮਹਿਸੂਸ ਕਰਨ ਲਗੇ ਕਿ ਇਹ ਸੰਤ ਨਗਰ ਜਾਂ ਜੀਵਨ ਨਗਰ ਵਾਲੇ ਪਾਸਿਓਂ ਨਹੀਂ ਟੁਟਾ। ਅਸੀਂ ਮੀਟਿੰਗ ਹੋਣ ਤੋਂ ਪਹਿਲੋਂ ਹੀ ਛੁਟੀ ਕਰਕੇ ਸਭ ਨੂੰ ਆਪਣੇ ਆਪਣੇ ਘਰਾਂ ਦਾ ਪ੍ਰਬੰਧ ਕਰਨ ਲਈ ਤੋਰ ਦਿਤਾ।

ਸ੍ਰ. ਅਵਤਾਰ ਸਿੰਘ ਝੱਬਰ, ਦਮੇ ਦਾ ਅਟੈਕ ਹੋਣ ਕਾਰਨ ਸਤਿਗੁਰਾਂ ਨਾਲ ਵਾਪਸ ਪਰਤ ਆਇਆ ਹੈ। ਅੱਜ ਉਹ ਕਾਫੀ ਢਿਲਾ ਹੈ।

ਸਤਿਗੁਰੂ ਜੀ ਜੀਪ ਲੈ ਕੇ ਸੰਤ ਨਗਰ—ਸੰਤਾਂ ਵਾਲੀ ਆਦਿ ਨਗਰੀਂ ਗਏ ਤੇ ਲੋਕਾਂ ਨੂੰ ਮੁਹਤਾਤ ਰਹਿਣ ਲਈ ਪ੍ਰੇਰਨਾ ਦੇਣ ਲਗੇ। ਉਹ ਦਸਦੇ ਹਨ ਕਿ ਲੁਧਿਆਣੇ ਜਾਣ ਵਾਸਤੇ ਵੀ ਦਿੱਲੀਓਂ ਹੋ ਕੇ ਆਉਣ ਦੀ ਲੋੜ ਹੈ। ਸੜਕਾਂ, ਨਹਿਰਾਂ, ਰੇਲਾਂ ਆਦਿ ਦਾ ਸਾਰਾ ਪ੍ਰਬੰਧ, ਪੰਜਾਬ ਵਿਚ ਦਰਹਮ ਬਰਹਮ ਹੋ ਗਿਆ ਹੈ। ਬਠਿੰਡਾ, ਫੀਰੋਜ਼ਪੁਰ, ਲੁਧਿਆਣਾ ਸੰਗਰੂਰ ਆਦਿ ਜ਼ਿਲੇ ਪਾਣੀ ਦੀ ਬੁਰੀ ਤਰ੍ਹਾਂ ਮਾਰ ਹੇਠ ਹਨ।

ਸਤਿਗੁਰੂ ਜੀ ਨੇ ਗਵਰਨਰ ਗਾਡਗਿਲ ਨੂੰ ਵਿਦਾਈ ਦੇਣ ਜਾਣਾ ਸੀ ਪਰ ਉਹ ਨਗਰਾਂ ਦੀ ਭਲਾਈ ਖਾਤਰ ਏਥੇ ਹੀ ਰਹਿ ਗਏ।

੩੦ ਸਤੰਬਰ ੧੯੬੨
ਜੀਵਨ ਨਗਰ
ਹੜ੍ਹ ਦੀ ਭਿਆਨਕਤਾ

ਆਸਾ ਦੀ ਵਾਰ ਵਿਚ ਸਤਿਗੁਰਾਂ ਦਰਸ਼ਨ ਦਿਤੇ।


Sri Satguru Jagjit Singh Ji Elibrary NamdhariElibrary@gmail.com

ਉਹ ਓਟੂ ਜਾਣ ਲਗੇ ਤਾਂ ਗੁਲਜ਼ਾਰ ਸਿੰਘ ਰਾਹੀਂ ਮੈਨੂੰ ਵੀ ਬੁਲਾ ਘਲਿਆ। ਮੈਂ ਵੀ ਨਾਲ ਗਿਆ, ਸ੍ਰੀ ਅਮਰ ਸਿੰਘ ਡਰਾਈਵਰ, ਸੰਤ ਗੁਲਜ਼ਾਰ ਸਿੰਘ ਤੇ ਸ੍ਰ. ਸੋਹਣ ਸਿੰਘ ਥਰਾਜੀਆ ਵੀ ਨਾਲ ਸਨ। ਨਹਿਰ ਬੜੀ ਆਫਰ ਆਫਰ ਵਗਦੀ ਸੀ। ਗਦੋਂ ਪੁਲੀ ਕੋਲੋਂ ਤੇ ਟੱਕ ਨਹਿਰ ਦੇ ਨਾਲੀ ਵਾਲੇ ਪਾਸੇ ਨੂੰ ਹੋ ਗਏ ਸਨ। ਪਾਣੀ ਬੜੇ ਜ਼ੋਰ ਦੀ ਵਗ ਰਿਹਾ ਸੀ ਤਾਂ ਵੀ ਨਹਿਰ ਭਰ ਕੇ ਵਹਿੰਦੀ ਜਾ ਰਹੀ ਸੀ।

ਰਾਣੀਆਂ ਦੇ ਕੁਛ ਆਦਮੀ ਰਾਣੀਆਂ ਦੇ ਪੁਲ ਤੇ ਮਿਲੇ। ਉਨ੍ਹਾਂ ਦਸਿਆ ਕਿ ਠਾਕਰ ਸੱਜਣ ਸਿੰਘ ਓਟੂ ਵਾਲਾ ਰਾਣੀਆਂ ਨੂੰ ਤਬਾਹ ਕਰਵਾਣ ਲਈ ਓਟੂ ਫੀਲਡ ਤੋਂ ਟੱਕ ਲਵਾ ਰਿਹਾ ਹੈ, ਲੋਕੀਂ ਤਰਾਹ ਤਰਾਹ ਕਰ ਰਹੇ ਹਨ ਤੇ ਮਰਨ ਮਾਰਨ ਨੂੰ ਤਿਆਰ ਹਨ। ਸਤਿਗੁਰਾਂ ਧੀਰਜ ਰਖਣ ਨੂੰ ਕਿਹਾ ਤੇ ਅਗਾਂਹ ਲੰਘ ਗਏ।

ਨਹਿਰ ਦੀ ਤੀਜੀ ਚੌਥੀ ਬੁਰਜੀ ਦੇ ਦਰਮਿਆਨ ਘੁਮਾਂ ਕੁ ਦਾ ਮੱਥਾ ਟਕ ਲਗ ਕੇ ਨਾਲੀ ਦਾ ਪਾਣੀ ਬੜੇ ਜ਼ੋਰ ਨਾਲ ਨਾਰਦਰਨ ਨਹਿਰ ਵਿਚ ਪੈ ਰਿਹਾ ਸੀ। ਓਟੂ ਦਾ ਪਾਣੀ ਨਹਿਰਾਂ ਦੇ ਲੈਵਲ ਤੋਂ ਬਹੁਤ ਉਚਾ ਅਰਥਾਤ ਗਿਆਰਾਂ ਫੁਟ ਉਚਾਈ ਵਿਚ ਵਹਿ ਰਿਹਾ ਸੀ। ਅਗਾਂਹ ਤਬਾਹੀ ਦਾ ਕੋਈ ਅੰਦਾਜ਼ਾ ਨਹੀਂ ਸੀ।

ਨਹਿਰ ਦਾ ਐਕਸੀਅਨ, ਮੈਜਿਸਟਰੇਟ ਦਰਜਾ ਅੱਵਲ ਸ੍ਰ. ਨਿਰੰਜਨ ਸਿੰਘ ਅਤੇ ਬਹੁਤ ਸਾਰੇ ਪੁਲਿਸ ਦੇ ਸਿਪਾਹੀ ਮਿਲੇ। ਮਾਲੂਮ ਹੋਇਆ ਕਿ ਇਹ ਰਾਣੀਆਂ ਵਾਲੇ ਪਾਸੇ ਨਹਿਰ ਦਾ ਕੱਟ ਕਰਨ ਚਲੇ ਹਨ ਕਿਉਂਕਿ ਨਾਲੀ ਦਾ ਪਾਣੀ ਓਟੂ ਪਿੰਡ ਵਿਚ ਪੈ ਗਿਆ ਹੈ। ਤੇ ਓਟੂ ਵਾਲਿਆਂ ਇਹ ਪਾਣੀ ਓਟੂ ਫੀਡਰ ਵਿਚ ਪਾ ਦਿਤਾ ਹੈ। ਉਹ ਮੁੜਕੇ ਓਟੂਓਂ ਪਹਿਲੀ ਬੁਰਜੀ ਤੇ ਓਟੂ ਵਲ ਨੂੰ ਹੀ ਟੁਟ ਗਿਆ ਹੈ। ਇਸ ਲਈ ਥੋੜੇ ਚਿਰ ਬਾਅਦ ਪਿੰਡ ਓਟੂ ਦੀ ਵੀ ਇਕ ਝੀਲ ਬਣ ਜਾਵੇਗੀ।

ਸਤਿਗੁਰਾਂ ਅਧਿਕਾਰੀਆਂ ਨੂੰ ਆਖਿਆ ਕਿ ਏਸ ਪਾਸੇ ਦੇ ਟੱਕ ਅਸੀਂ, ਅਤੇ ਹਬੋਲੀ ਪਿੰਡ ਦੇ ਵੀ ਅਸੀਂ ਹੀ ਬੰਨਵਾ ਦਿੰਦੇ ਹਾਂ, ਤੁਸੀਂ ਏਧਰ ਟੱਕ ਨਾ ਲਾਓ। ਉਹ ਫੈਸਲਾ ਕਰਕੇ ਆਏ ਸਨ, ਲੋਕੀਂ ਲੜਨ ਮਰਨ ਨੂੰ ਤਿਆਰ ਸਨ।

ਮੇਰੀਆਂ ਦੋ ਕੁ ਗੱਲਾਂ ਤੇ ਮੈਜਿਸਟਰੇਟ ਬਹੁਤ ਚਿੜਿਆ। ਕਰੋਧ ਕਰਨ ਲਗਾ ਤਾਂ ਸਤਿਗੁਰਾਂ ਸ਼ਾਂਤ ਕੀਤਾ।

ਅਸੀਂ ਤਾਂ ਕੱਟ ਨ ਕਰਨ ਦਾ ਫੈਸਲਾ ਲੈ ਕੇ ਵਾਪਸ ਮੁੜੇ ਅਤੇ ਲੋਕਾਂ ਨੂੰ ਟੱਕ ਬੰਨ੍ਹਣ ਲਈ ਭੇਜਣ ਲਗੇ, ਪਰ ਨਹਿਰ ਅਧਿਕਾਰੀਆਂ ਤੇ ਪੁਲਿਸ ਵਾਲਿਆਂ ੧੨-੧ ਵਜੇ ਤਕ ਕੱਟ ਕਰ ਹੀ ਦਿਤਾ।

ਹੁਣ ਪਾਣੀ ਬਹੁਤ ਵਡੀ ਮਿਕਦਾਰ ਵਿਚ ਰਾਣੀਆਂ ਕਸਬੇ ਵੱਲ ਮਾਰੋ ਮਾਰ ਕਰਦਾ ਚਲਾ ਆ ਰਿਹਾ ਹੈ। ਹਬੋਲੀ ਤਕ ਸ਼ਾਮ ਤਕ ਨੂੰ ਪੁਜ ਚੁਕਾ ਹੈ। ਲੋਕਾਂ ਦਾ ਬੁਰਾ ਹਾਲ ਹੈ।

ਸਤਿਗੁਰੂ ਜੀ ਸਾਰਾ ਦਿਨ ਪਿੰਡਾਂ ਵਿਚ ਘੁੰਮਦੇ ਰਹੇ। ਉਹਨਾਂ ਆਪਣਾ ਦੌਰਾ ਕੈਂਸਲ ਕਰ ਦਿਤਾ ਹੈ। ਇਸ ਕੱਟ ਹੋਣ ਨਾਲ ਸਾਡੇ ਪਿੰਡਾਂ ਦਾ ਸੰਬੰਧ ਸਰਸੇ ਨਾਲੋਂ ਕਰੀਬ ਕਰੀਬ ਟੁਟ ਚੁਕਾ ਹੈ। ਇਕ ਪਾਸੇ ਨਾਲੀ ਦਾ ਪਾਣੀ ਊਧਮ ਮਚਾਂਦਾ ਆ ਰਿਹਾ ਹੈ। ਪਤਾ ਨਹੀਂ ਦਿਨ ਚੜ੍ਹਦੇ ਨੂੰ ਕਿੰਨਾ ਕੁ ਨੁਕਸਾਨ ਹੋ ਜਾਏ।

ਸਤਿਗੁਰੂ ਜੀ ਨੇ ਦੋ ਜਣੇ ੫-੩੦ ਸ਼ਾਮੀਂ ਕਰੀਵਾਲਾ ਤੋਂ ਲੰਘਾ ਸੂਰੇ ਵਾਲਾ ਰਾਜਸਥਾਨ ਨਹਿਰ ਉਤਦੀ ਤੋਰ ਓਟੂ ਸਦਰਨ ਕੈਨਾਲ ਥਾਣੀ ਸਰਸੇ ਭੇਜੇ ਤਾਂ ਕਿ ਰਾਹ-ਖਹਿੜੇ ਦਾ ਕੁਛ ਪਤਾ ਲਗੇ।

ਅੱਜ ਸਭ ਪਾਸੇ ਪਾਣੀ ਹੀ ਪਾਣੀ ਨਜ਼ਰ ਆ ਰਿਹਾ ਹੈ। ਪਰ ਅਜੇ ਜੀਵਨ ਨਗਰ ਪਿੰਡ ਵਿਚ ਪਾਣੀ ਨਹੀਂ ਆਇਆ ਕਿਉਂਕਿ ਇਸ ਦੇ ਤਿੰਨੇ ਪਾਸੇ ਹੀ ਨਹਿਰਾਂ ਆਦਿ ਦੇ ਬੰਨ੍ਹ ਹਨ। ਸੰਤ ਨਗਰ ਵਿਚ ਪੱਛਮ ਵਾਲੇ ਪਾਸਿਓਂ ਪਾਣੀ ਪੈ ਗਿਆ ਸੁਣਦੇ ਹਾਂ।

**੧ ਅਕਤੂਬਰ ੧੯੬੨**
**ਜੀਵਨ ਨਗਰ**
**ਬਰਬਾਦੀ**

ਪਾਣੀ ਦੀਆਂ ਖਬਰਾਂ ਬੜੀਆਂ ਭਿਆਨਕ ਮਿਲ ਰਹੀਆਂ ਹਨ। ਚੁਤਰਫੋਂ ਹੜ੍ਹ ਤੇ ਹੜ੍ਹ ਦੇ ਰੇਲੇ ਚੜ੍ਹੇ ਆ ਰਹੇ ਹਨ। ਇਸ ਇਲਾਕੇ ਦੇ ਝੋਨੇ, ਮੱਕੀਆਂ, ਚਰ੍ਹੀਆਂ ਆਦਿ ਫਸਲਾਂ ਬੁਰੀ ਤਰ੍ਹਾਂ ਤਬਾਹ ਹੋ ਗਈਆਂ ਹਨ। ਲੋਕ ਘਰਾਂ ਚੋਂ ਸਾਮਾਨ ਕਢ ਕੇ ਨਹਿਰਾਂ ਦੀਆਂ ਪਟੜੀਆਂ ਤੇ ਆ ਬੈਠੇ ਹਨ।


Sri Satguru Jagjit Singh Ji Elibrary NamdhariElibrary@gmail.com

ਜਾਂ ਉੱਚੇ ਟਿਬਿਆਂ ਤੇ ਚੜ੍ਹ ਰਹੇ ਹਨ ।

### ਅੰਗ ਸੰਗ

ਸਤਿਗੁਰੂ ਜੀ ਇਸ ਥੋਕ ਮੁਸੀਬਤ ਵਿਚ ਬੜਾ ਤਕੜਾ ਜ਼ੇਰਾ ਰਖਦੇ ਨਜ਼ਰ ਆ ਰਹੇ ਹਨ । ਉਹ ਪਿੰਡ ਪਿੰਡ ਪਹੁੰਚ ਲੋਕਾਂ ਨੂੰ ਹੌਸਲਾ ਦਿੰਦੇ ਤੇ ਆਖਰੀ ਦਮ ਤਕ ਪਾਣੀ ਨਾਲ ਜੂਝਦੇ ਰਹਿਣ ਲਈ ਉਤਸਾਹ ਦਿੰਦੇ ਫਿਰਦੇ ਹਨ ।

ਜੀਪ ਤੇ ਜਾਕੇ ਰਾਣੀਆਂ ਦੀ ਪੁਜ਼ੀਸ਼ਨ ਵੇਖ ਆਏ । ਰਾਣੀਆਂ ਵਿਚ ਪਾਣੀ ਆ ਗਿਆ ਹੈ ਕੱਲ ਦੇ ਤੋੜੇ ਗਏ ਬੰਨ੍ਹ ਦਾ । ਲੋਕੀ ਬੜੇ ਭੈ ਭੀਤ ਹਨ ।

ਪ੍ਰਸ਼ਾਦ ਛਕ ਕੇ ਸਤਿਗੁਰੂ ਜੀ ਕੁਝ ਸਾਥੀਆਂ ਨਾਲ ਸੰਤ ਨਗਰ, ਹਰੀਪੁਰਾ, ਦਮਦਮਾ, ਕਰੀਵਾਲਾ, ਤਲਵਾੜਾ, ਮਿਰਜ਼ਾਪੁਰ, ਪ੍ਰਤਾਪ ਨਗਰ ਆਦਿ ਲੋਕਾਂ ਨੂੰ ਧੀਰਜ ਦੇਣ ਤੇ ਤਕੜੇ ਕਰਨ ਲਈ ਗਏ । ਉਹਨਾਂ ਨੇ ਜੀਪ ਦਾ ਰਸਤਾ ਨਾਰਦਾਰਨ ਓਟੂ ਕੈਨਾਲ ਤੋਂ ਜਾਕੇ ਰਾਜਸਥਾਨ ਕੈਨਾਲ ਤੋਂ ਸਾਈਫਨ ਵੇਖ ਕੇ ਸਦਰਨ ਓਟੂ ਕੈਨਾਲ ਵਾਲੇ ਪਾਸਿਓਂ ਲਿਆ । ......ਪਰ ਸ਼ਾਮ ਤਕ ਜੀਵਨ ਨਗਰ ਨਾ ਪਰਤੇ ।

ਲਊਦੇ ਵੇਲੇ ਤੋਂ ਪਹਿਲੋਂ ਹੀ ਜੀਪ ਦੇ ਕੇ ਗੁਲਚਾਰ ਸਿੰਘ ਨਿਜੀ ਸੇਵਕ ਨੂੰ ਸਰਸੇ, ਸਤਿਗੁਰੂ ਜੀ ਵਲੋਂ ਘਲਿਆ ਗਿਆ ਤੇ ਸ਼ਾਮ ਨੂੰ ਜਦ ਉਹ ਲਕ ਲਕ ਪਾਣੀ ਲੰਘਦਾ ਵਾਪਸ ਜੀਵਨ ਨਗਰ ਆਇਆ ਤਾਂ ਸਤਿਗੁਰੂ ਅਜੇ ਵੀ ਨਹੀਂ ਸਨ ਪਰਤੇ ।

ਕੱਥਕ ਮਹਾਵੀਰ ਜੋ ਜੀਵਨ ਨਗਰੋਂ ਦਿੱਲੀ ਆਲ ਇੰਡੀਆ ਰੇਡੀਓ ਲਈ ਸੰਗੀਤ ਰੀਕਾਰਡਿੰਗ ਲਈ ਗਿਆ ਸੀ, ਲੱਕ ਲੱਕ ਪਾਣੀ ਲੰਘਦਾ ਜੀਪ ਨੂੰ ਓਟੂਓਂ ਜੀਵਨ ਨਗਰ ਵਾਲੇ ਪਾਸੇ ਮਿਲ ਪਿਆ ਤੇ ਕਾਫੀ ਰਾਤ ਲੰਘਿਆਂ ਘਰ ਆਇਆ ।

### ੨ ਅਕਤੂਬਰ ੧੯੬੨
### ਜੀਵਨ ਨਗਰ
### ਬਣੀ ਨੂੰ ਬਿਪਤਾ

ਸਤਿਗੁਰੂ ਅਜੇ ਤਕ ਨਹੀਂ ਆਏ । ਮੈਨੂੰ ਚਿੰਤਾ ਹੈ। ਮੈਂ ਦੋ ਚਾਰ ਵਾਰ ਕੋਠੀਓਂ ਪਤਾ ਕੀਤਾ ਹੈ। ਕੁਛ ਪਤਾ ਨਹੀਂ ਲਗ ਰਿਹਾ । ਸੰਤ ਗੁਲਜ਼ਾਰ ਸਿੰਘ ਵੀ ਚਿੰਤਾ ਕਰ ਰਿਹਾ ਹੈ । ੧੦ ਕੁ ਵਜੇ ਪਤਾ ਲਗਾ ਕਿ ਸਤਿਗੁਰੂ ਜੀ ਅਜੇ ਨਾਲੀਓਂ ਪਾਰ ਹੀ ਹਨ । ਅਤੇ ਨਾਲ ਹੀ ਇਹ ਹਿਰਦੇ ਵੇਧਕ ਖਬਰ ਸੁਣੀ ਕਿ ਨਾਲੀ ਦਾ ਪਾਣੀ ਨਹਿਰਾਂ ਤੋਂ ਉਛਲ ਦਾ ਬਣੀ ਵੱਲ ਨੂੰ ਟੁੱਟ ਗਿਆ ਹੈ । ਬਣੀ ਵੱਡਾ ਕਸਬਾ ਹੈ, ਜੁ ਪੰਜਾਬ ਦਾ ਰਾਜਸਥਾਨ ਦੇ ਬਾਰਡਰ ਤੇ ਨੀਵੀਂ ਥਾਂ ਤੇ ਵਾਕਿਆ ਹੈ। ਜੇ ਪਾਣੀ ਟਟ ਗਿਆ ਹੈ ਤਾਂ ਬਣੀ ਦੇ ਚੁਬਾਰਿਆਂ ਤਕ ਪਾਣੀ ਦੀ ਸਤਹ ਹੋ ਕੇ ਅਗਾਂਹ ਤੁਰੇ ਗਾ । ਡਾਢੇ ਨੁਕਸਾਨ ਦੀ ਸੰਭਾਵਨਾ ਹੈ । ਬਚਾਅ ਦੀ ਕੋਈ ਸੂਰਤ ਨਹੀਂ । ਏਸ ਨਾਲ ਫਿਕਰ ਹੋਰ ਵਧ ਗਿਆ ਹੈ ।

### ਸਤਿਗੁਰੂ

ਸਤਿਗੁਰਾਂ ਪਾਸ ਇਕੋ ਇਸ਼ਨਾਨ ਦੇ ਕਪੜੇ ਹਨ । ਅਤੇ ਉਨ੍ਹਾਂ ਦਾ ਵਾਪਸ ਆਉਣਾ ਖਤਰਿਓਂ ਖਾਲੀ ਨਹੀਂ ਵੱਡੀ ਗੱਡੀ ਸ਼ਿਵਰਲੇਟ ਜੁ ਸਰਸੇ ਖੜੀ ਹੈ ਉਸਦੀਆਂ ਚਾਬੀਆਂ ਵੀ ਗੁਲਜ਼ਾਰ ਸਿੰਘ ਪਾਸ ਹਨ ।

ਸਤਿਗੁਰੂ ਜੀ ਬਾਅਦ ਦੁਪਹਿਰ ਜੀਵਨ ਨਗਰ ਪਹੁੰਚ ਹੀ ਗਏ । ਸ੍ਰ. ਅਵਤਾਰ ਸਿੰਘ ਜੁ ਨਾਲ ਗਿਆ ਸੀ, ਮੇਰੇ ਪਾਸ ਆ ਟਿਕਿਆ । ਇਸ ਦਸਿਆ : ਸਤਿਗੁਰੂ ਜੀ ਦੇ ਦਰਸ਼ਨ ਕਰਕੇ ਦੁਖੀ ਹਿਰਦਿਆਂ ਨੂੰ ਵੀ ਸੁਖ, ਸ਼ਾਂਤੀ ਤੇ ਹੌਸਲਾ ਮਿਲਿਆ । ਆਪ ਸਤਿਗੁਰੂ ਕੜਾਹੇ ਵਿਚ ਬੈਠ ਕੇ ਅਮਰਤਸਰ ਕਲਾਂ ਪਹੁੰਚੇ, ਪ੍ਰਤਾਪ ਨਗਰ ਤੋਂ । ਅਮਰਤਸਰੀਆਂ ਨੂੰ ਚਾਅ ਚੜ੍ਹ ਗਿਆ : ਧੰਨ ਹਨ ਸਤਿਗੁਰੂ ਜੁ ਚੁਤਰਫੀਂ ਪਾਣੀ ਨਾਲ ਘਿਰੇ, ਖਤਰੇ ਨਾਲ ਭਰਪੂਰ ਪਿੰਡ ਵਿਚ ਸਾਡੀ ਸੁਰਤ ਲੈਣ ਆਏ ਹਨ । ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਇਹ ਜਜ਼ੀਰਾ ਨੁਮਾ ਪਿੰਡ ਗੂੰਜ ਪਿਆ । ਲੋਕ ਹਿੰਮਤ ਹਾਰ ਕੇ ਬਹਿ ਗਏ ਸਨ । ਪਿੰਡ ਲਾਗਲਾ ਬੰਨ੍ਹ ਕਮਜ਼ੋਰ ਹੋ ਰਿਹਾ ਸੀ ਪੈਰੋ ਪੈਰ। ਪਰ ਸਤਿਗੁਰਾਂ ਹਿੰਮਤ ਤੇ ਹੌਸਲਾ ਦੇ ਕੇ ਫੇਰ ਲੋਕਾਂ ਨੂੰ ਬੰਨ੍ਹ ਦੀ ਮੁਰੰਮਤ ਲਈ ਲਾ ਦਿਤਾ ।

ਦੋਬਾਰਾ ਪ੍ਰਤਾਪ ਨਗਰ ਜਾਕੇ ਤੇ ਫਿਰ ਆਕੇ ਪ੍ਰਤਾਪ ਨਗਰੀਆਂ ਨੂੰ ਵੀ ਬੰਨ੍ਹ ਦੀ ਦਰੁਸਤੀ ਤੇ ਲਾਇਆ । ਮੌਤ ਵਰਗੇ ਗ਼ਮ ਵਿਚ ਵੀ ਲੋਕੀਂ, ਸਤਿਗੁਰਾਂ ਨੂੰ ਵੇਖ, ਖੁਸ਼ੀ ਨਾਲ ਨੱਚ ਉਠੇ । ਸਤਿਗੁਰੂ ਰਾਤੀਂ ਇਕ ਵਜੇ ਤਕ ਨਾਲ ਹੋ ਕੇ


Sri Satguru Jagjit Singh Ji Elibrary NamdhariElibrary@gmail.com

ਕੰਮ ਕਰਵਾਂਦੇ ਰਹੇ। ੩ ਵਜੇ ਸਵੇਰੇ ਆਸਾ ਦੀ ਵਾਰ ਕੀਰਤਨ ਵੀ ਬੰਨ ਤੇ ਹੀ ਹੋਇਆ। ਬੰਨ੍ਹ ਦੀ ਹੋਰ ਚੌਕਸੀ ਕਰਵਾ ਕੇ ਦਿਨ ਚੜ੍ਹੇ ਆਪ ਬੁਦੀ ਮਾੜੀ (ਰਾਮ ਪੁਰ), ਮੌਜੂ ਖੇੜਾ, ਕੁਤੇ ਵੱਢ ਆਦਿ ਪਿੰਡਾਂ ਦੇ ਲੋਕਾਂ ਨੂੰ ਹੌਂਸਲਾ ਦੇ ਕੇ (ਇਹ ਸਫਰ ਜੀਪ ਤੇ ਕਰ) ਫੇਰ ਕੜਾਹੇ ਵਿਚ ਬੈਠ ਮੀਲਾਂ ਵਿਚ ਫੈਲਰੇ ਪਾਣੀ ਨੂੰ ਉਲੰਘ ਅਮਰਤਸਰ ਕਲਾਂ ਆ ਗਏ।

ਏਥੇ ਦਿਨੇ ੧੧ ਵਜੇ ਇਕ ਅਗਨ ਬੋਟ ਲੋਕਾਂ ਨੂੰ ਪਾਣੀ ਦੀ ਮਾਰੋਂ ਕੱਢਣ ਲਈ ਆ ਪਹੁੰਚੀ, ਸਰਕਾਰੀ ਤੌਰ ਤੇ। ਲੋਕਾਂ ਨੇ ਬੋਟ ਅਧਿਕਾਰੀਆਂ ਨੂੰ ਕਿਹਾ : ਕਢਣ ਤਾਂ ਸਾਰੇ ਆਉਂਦੇ ਹਨ। ਬਚਾਣ ਕੋਈ ਨਹੀਂ ਆਉਂਦਾ ਬਿਨਾ ਸਤਿਗੁਰੂ ਤੋਂ। ਤੁਸੀਂ ਤੇ ਸਾਡਾ ਇਕ ਘਰ ਵੀ ਇਸ ਵੇਲੇ ਨਹੀਂ ਲੈ ਜਾ ਸਕਦੇ, ਸਾਡੀ ਕੀ ਮਦਦ ਕਰੋਗੇ। ਸਾਡੇ ਸਤਿਗੁਰਾਂ ਨੂੰ ਜੀਵਨ ਨਗਰ ਛਡ ਆਓ, ਸਾਡੇ ਲਈ ਕਾਫੀ ਹੈ।

ਸਤਿਗੁਰੂ ਜੀ ਆਪਣੇ ਨਿਕਟੀਆਂ ਨਾਲ ਮੋਟਰ ਬੋਟ ਤੇ ਬੈਠ ਕੇ, ਨਾਲੀ ਪਾਰ ਕਰ ਜੀਵਨ ਨਗਰ ਆ ਗਏ ਇਹਦੇ ਸੂਏ ਉਤੇ ਉਤਰ, ਅਗੇ ਪੈਦਲ ਚਲ, ਨਿਤਨੇਮ ਵਿਚ ਬੈਠੀਆਂ ਸੰਗਤਾਂ ਵਿਚ ਆ ਸਸ਼ੋਭਤ ਹੋਏ।

ਨਿਤਨੇਮ (ਨਾਮ ਸਿਮਰਨ) ਤੋਂ ਉਠ ਕੇ ਅਧੇ ਘੰਟੇ ਲਈ ਮੇਰੇ ਕਮਰੇ ਵਿਚ ਆ ਦਰਸ਼ਨ ਦਿਤੇ। ਹੋਰ ਵੀ ਕਈ ਸਰੀਰ ਨਾਲ ਸਨ। ਕਈ ਤਰ੍ਹਾਂ ਦੀਆਂ ਗੱਲਾਂ ਬਾਤਾਂ ਹੋਈਆਂ। ਅਜਿਹੇ ਸਮੇ ਮੇਰੇ ਮਨ ਨੂੰ ਬਹੁਤ ਸੁਖ ਮਹਿਸੂਸ ਹੁੰਦਾ ਹੈ।

## ਕਵੀ ਕੁਟੀਆ ਵਿੱਚ

੧੫-੨੦ ਮਿੰਟ ਮੇਰੇ ਵਿਹੜੇ ਵਿਚ ਵੀ ਰਹੇ। ਏਥੇ ਫਿਰਦਿਆਂ ਉਹਨਾਂ ਅਚਾਨਕ ਕਿਹਾ : ਮੇਰਾ ਜੀ ਕਰਦਾ ਹੈ ਕਵੀ ਦਾ ਕਮਰਾ ਵੱਡਾ ਕਰਕੇ ਪੱਕਾ ਪਵਾ ਦਿਆਂ ਤਾਕਿ ਬਾਰੀਆਂ ਬਹੁਤ ਹੋਣ ਤੇ ਹੋਰ ਵੀ ਛਬਦਾਰ ਬਣ ਜਾਵੇ। ਹੁਣ ਮੈਂ ਜਦ ਆਇਆ ਤਾਂ ਕਮਰਾ ਚੌਬਾਰਾ ਬਣਵਾਨ ਦੀ ਕੋਸ਼ਸ਼ ਕਰਾਂਗਾ। ਸਤਿਗੁਰਾਂ ਥਾਂ ਦੀ ਸਰਵੇ ਕੀਤੀ ਤੇ ਨਕਸ਼ੇ ਵਾਹੇ। ਫੇਰ ਮੇਰੀ ਹਰੀ ਵਾੜ ਵਿਚ ਉਗੇ ਕਸ਼ਮੀਰੀ ਸਫੈਦੇ ਦੇ ਇਕ ਬੂਟੇ ਨੂੰ ਵੇਖ ਕਹਿਓ ਨੇ : ਏਥੇ ਕਤਾਰ ਲਾਇਓ ਸਫੈਦਿਆਂ ਦੀ। ਮੈਂ ਦਸਿਆ : ਮੈਂ ਹਰੀ ਵਾੜ ਦੇ ਉਤਦੀ ਵਖ ਵਖ ਫਲ ਉਭਰੇ ਵੇਖਣਾ ਚਾਂਹਦਾ ਹਾਂ। ਇਹ ਸਫੈਦਾ ਤੁਹਾਡੇ ਬਾਗੋਂ ਦੀਆਂ ਟਾਹਲੀਆਂ ਨਿੰਮਾਂ ਦੀ ਕਤਾਰ ਨੂੰ ਸੇਧ ਰਖ ਕੇ ਹੀ ਲਾਇਆ ਸੀ। ਸਤਿਗੁਰਾਂ ਏਥੇ ਇਕ ਚੀਲ੍ਹ ਲਾਉਣ ਲਈ ਵੀ ਕਿਹਾ।

ਸਭ ਗੱਲਾਂ ਕਰਕੇ ਅੰਤ ਮੁਸਕਾ ਕਹਿਣ ਲਗੇ : ਤੁਈਆਂ ਨਾਲ ਮੈਨੂੰ ਅਜਿਹੀਆਂ ਗੱਲਾਂ ਕਰਕੇ ਹੀ ਗੁਜ਼ਾਰਾ ਕਰਨਾ ਪੈਂਦਾ ਹੈ। ਮੈਂ ਉਤਰ ਦਿਤਾ : ਮੈਂ ਪਹਿਲਾਂ ਹੀ ਮਨ ਨਫੀ ਦੇ ਪੁਆਇੰਟ ਤੇ ਰਖਦਾ ਹਾਂ ਤਾਕਿ ਜੋ ਕੁਝ ਵੀ ਹੋਵੇ ਉਹ ਨਫੀਓਂ ਤਾਂ ਵਧ ਹੀ ਹੋਵੇਗਾ। ਇਸ ਢੰਗ ਨਾਲ ਮੈਨੂੰ ਨਾ ਹੋਣ ਦਾ ਦੁਖ ਨਹੀਂ ਲਗਦਾ। ਤਦ ਉਨ੍ਹਾਂ ਜ਼ੋਰ ਦੇ ਕੇ ਕਿਹਾ : ਨਹੀਂ, ਇਹ ਗੱਲ ਮੈਂ ਤੇਰੇ ਲਈ ਨਹੀਂ ਕਰ ਰਿਹਾ। ਤੇਰਾ ਥਾਂ ਤਾਂ ਜ਼ਰੂਰ ਬਣਵਾਵਾਂਗਾ।

ਸ੍ਰ. ਅਵਤਾਰ ਸਿੰਘ ਕਰੀਵਾਲਾ, ਮਹੰਤ ਹਰਨਾਮ ਸਿੰਘ ਕੁਮੈਕ, ਬਸੰਤ ਸਿੰਘ ਬਾਜਵਾ, ਨਰਿੰਦਰ ਸਿੰਘ, ਰਣਜੀਤ ਸਿੰਘ ਬਾਜਵਾ ਅਤੇ ਹੋਰ ਕਈ ਸਰੀਰ ਏਨਾ ਚਿਰ ਮੇਰੇ ਪਾਸ ਹੀ ਰਹੇ।

### ੩ ਅਕਤੂਬਰ ੧੯੬੨
### ਜੀਵਨ ਨਗਰ

ਸਤਿਗੁਰੂ ਜੀ ੮ ਵਜੇ ਦਿਨੇ ਅਮਰਤਸਰ ਨੂੰ ਬੇੜੀ ਵਿਚ ਬੈਠ ਕੇ, ਆਪਣੇ ਹਜ਼ੂਰੀ ਸੇਵਕਾਂ ਨੂੰ ਨਾਲ ਲੈ, ਸਰਸੇ ਤੋਂ ਕਾਰ ਉਤੇ ਦਿੱਲੀਓਂ ਹੁੰਦੇ ਹੋਏ ਭੈਣੀ ਸਾਹਿਬ ਲਈ ਰਵਾਨਾ ਹੋਏ ਜਿਥੋਂ ਅਗੇ ਉਹ ਆਪਣੇ ਦੌਰੇ ਦੇ ਪ੍ਰੋਗਰਾਮ ਅਨੁਸਾਰ ਚਲਣਗੇ।

## ਬੰਨ੍ਹ ਵੱਢਣ ਲਈ

ਸ਼ਾਮ ਵੇਲੇ ਅਸਾਂ ਵੇਖਿਆ ਕਿ ਬਹੁਤ ਸਾਰੇ ਲੋਕ ਕਰੀ ਵਾਲੇ ਤੋਂ ਕੋਠੀ ਆ ਰਹੇ ਸਨ। ਇਹ ਲੋਕ ਆਪਣੇ ਸਾਰੇ ਇਲਾਕੇ ਨੂੰ ਪਾਣੀਓਂ ਬਚਾਣ ਲਈ, ਹਾੜੀ ਦੀ ਬਿਜੋਤ ਨੂੰ ਮੁਖ ਰਖਦਿਆਂ ਬੇੜੀਆਂ ਤੇ ਬੈਠ ਮਮੋਰਾਂ ਸਾਵ੍ਹੋਂ ਨਹਿਰ ਦੀ ਪਟੜੀ ਵਢਣ ਲਈ ਜਾਣਾ ਚਾਹੁੰਦੇ ਸਨ। ਜਿਥੇ ਨਾਲੀ ਦਾ ਪਹਿਲਾ ਤੇ ਅਸਲੀ ਵਹਾਉ ਸੀ।



Sri Satguru Jagjit Singh Ji Elibrary NamdhariElibrary@gmail.com

### ੪ ਅਕਤੂਬਰ ੧੯੬੨
### ਜੀਵਨ ਨਗਰ
### ਮਮੇਰਾਂ ਦਾ ਬੰਨ੍ਹ

ਸਵੇਰੇ ਸੁਣਨ ਵਿਚ ਆਇਆ ਕਿ ਕੁਛ ਆਦਮੀ ਨਾਲੀ ਪਾਰ ਕਰਦੇ ਕਰਦੇ, ਅਨਜਾਣ ਬੇੜੀ ਵਾਲਿਆਂ ਦੀ ਮਾਰ ਤੋਂ ਬਚਣ ਲਈ, ਵਾਪਸ ਮੁੜ ਆਏ ਕਿ ਕਿਤੇ ਰਾਹ ਵਿਚ ਹੀ ਅਕਾਰਥ ਹੀ ਨ ਮਰ ਜਾਈਏ। ਸਵੇਰੇ ਏਥੇ ਕੋਈ ਨਜ਼ਰ ਨਹੀਂ ਪਿਆ।

ਅਵਤਾਰ ਸਿੰਘ ਝੱਬਰ ਤੋਂ ਪਤਾ ਲਗਾ ਕਿ ਲੋਕ ਬੜੇ ਦੁਖੀ ਹਨ, ਉਹਨਾਂ ਦੇ ਪਿੰਡਾਂ ਦੇ ਅੰਦਰ ਵੀ ਪਾਣੀ ਦਾਖਲ ਹੋ ਗਿਆ ਹੈ ਤੇ ਉਹ ਚਾਂਹੁਦੇ ਹਨ ਜਿ ਮਮੇਰਾਂ ਵਾਲੀ ਪਟੜੀ ਰੋੜ੍ਹ ਦਿਤੀ ਜਾਇ ਤਾਂ ਏਸ ਸਾਰੇ ਇਲਾਕੇ ਦੀ ਜਾਨ ਸੌਖੀ ਹੋ ਸਕਦੀ ਹੈ।

ਮੈਂ ਆਪਣੇ ਲੜਕੇ ਮਨਧੀਰ ਸਿੰਘ ਅਤੇ ਨਰਿੰਦਰ ਸਿੰਘ ਬਾਜਵੇ ਨਾਲ ਕਰੀਬ ੧ ਵਜੇ ਸਰਸੇ ਲਈ ਤੁਰਿਆ। ਅਸਾਂ ਪਿੰਡ ਪੰਜਾਵੇ ਜਾਣਾ ਸੀ।

ਜੀਵਨ ਨਗਰੋਂ ਰਾਣੀਆਂ ਤਕ ਤਾਂ ਅਸੀਂ ਨਹਿਰ ਦੀ ਪਟੜੀਏ ਸਾਈਕਲਾਂ ਤੇ ਗਏ। ਏਸ ਤੋਂ ਅਗੇ ਸਭ ਥਾਂ ਪਾਣੀ ਦਾ ਪ੍ਰਤਾਪ ਨਜ਼ਰ ਆ ਰਿਹਾ ਸੀ। ਸੁ ਨਹਿਰ ਦੀ ਪਟੜੀ ਤੇ ਚੜ੍ਹ ਕੇ ਅਸੀਂ ਤ੍ਰੈਵੇ ਆਪਣੇ ਹਥਲੇ ਸਾਮਾਨ ਨਾਲ ਚਲਦੇ ਗਏ। ਬੁਰਜੀ ਨੰ. ੩ ਤੇ ੪ ਦੇ ਦਰਮਿਆਨ ਨਹਿਰ ਕੱਟ ਤੋਂ ਪਾਣੀ ਬੇਤਹਾਸ਼ਾ ਵਹਿ ਰਿਹਾ ਸੀ। ਅਸੀਂ ਹਿਕ ਹਿਕ ਪਾਣੀ ਵਿਚਦੀਂ ਲੰਘਣ ਤੇ ਮਜਬੂਰ ਹੋਏ। ਖੇਤ ਭਰ ਦਾ ਵਾਰਾ ਪਾਣੀ ਲੰਘਣਾ ਪਿਆ। ਅਗੇ ਓਟੂਓਂ ਟੈਂਪੂ ਲੈ ਕੇ ਕੁਛ ਸਫਰ ਮੁਕਾਇਆ। ਪਉ ਤੋਂ ਫਿਰ ਲਕ ਲਕ ਤੇ ਹਿਕ ਹਿਕ ਪਾਣੀ ਦਾ ਸਾਹਮਣਾ ਕਰਕੇ ਅੱਧ ਮੀਲ ਚਲੇ ਤੇ ਫਿਰ ਟੈਂਪੂ ਲੈ ਕੇ ਸਰਸੇ ਪਹੁੰਚੇ।

### ੪ ਅਕਤੂਬਰ ੧੯੬੨
### ਬਨ੍ਹ ਮਮੇਰਾਂ ਨੂੰ ਕੱਟ

ਰਾਤ ਸਰਸੇ ਕੱਟਣ ਦੀ ਮਜਬੂਰੀ ਸੀ। ਸਵੇਰੇ ਸਵੇਰੇ ਪਤਾ ਲਗਾ ਕਿ ਮਮੇਰਾਂ ਤੋਂ ਨਹਿਰ ਨੂੰ ਕੱਟ ਹੋ ਗਿਆ ਹੈ। ਇਕ ਠਾਣੇਦਾਰ ਨੂੰ ਮੋਢੇ ਦੇ ਨੇੜੇ ਗੋਲੀ ਲਗੀ ਹੈ। ਉ ਰਾਤੋ ਰਾਤ ਸਰਸਾ ਹਸਪਤਾਲ ਲਿਆਂਦਾ ਗਿਆ ਹੈ। ਉਧ ਦੇ ਬੰਦਿਆਂ ਦਾ ਵੀ ਕੁਝ ਨੁਕਸਾਨ ਹੋਇਆ ਦੱਸੀ ਦਾ ਹੈ ਮੈਨੂੰ ਇਸ ਖਬਰ ਤੇ ਕੋਈ ਹੈਰਾਨੀ ਨਹੀਂ ਹੋਈ। ਜੋ ਕੁ ਕੱਲ ਡਿਠਾ ਸੀ ਉਹਦੇ ਸਾਹਮਣੇ ਇਹ ਹੋਣਹਾਰ ਹੀ ਸੀ ਮਰਦਾ ਕੀ ਨਾ ਕਰਦਾ।

### ੯ ਅਕਤੂਬਰ ੧੯੬੨
### ਸੰਘਰੀਆ ਮੰਡੀ
### ਪੰਛੀ ਨਾਲ

ਸਵੇਰੇ ਹੀ ਮਾਨ ਸਿੰਘ ਪੰਜਾਵੇ ਤੋਂ ਮੈਨੂੰ ਲੰਬੀ ਛਡ ਗਿਆ। ਬੱਸ ਰਾਹੀ ਮੈਂ ਸੰਘਰੀਆ ਮੰਡੀ, ਆਪਦੇ ਬਾਲ ਸਖਾਈ ਪ੍ਰੀਤਮ ਸਿੰਘ ਪੰਛੀ ਤੇ ਉਹਦੀ ਪਤਨੀ ਨੂੰ ਮਿਲਣ ਲਈ, ਪਹੁੰਚਾ। ਪੰਛੀ ਦੀ ਲਵ ਮੈਰਿਜ ਹੈ। ਕੁੜੀ ਵਲੋ ਹੀ ਪਹਿਲ ਕਦਮੀ ਸੀ। ਮੇਰੇ, ਘਰ ਪਹੁੰਚਣ ਤੇ ਦੋਹਾਂ ਜੀਅ ਨੂੰ ਬੇ ਓੜਕੀਆਂ ਖੁਸ਼ੀਆਂ ਹੋਈਆਂ। ਸ਼ਾਂਤਾ ਨੇ ਪ੍ਰੇਮ ਭਰ ਸੇਵਾ ਟਹਿਲ ਨਾਲ ਰਜਾ ਦਿਤਾ। ਇਸ ਤੋਂ ਪਿਛੋ ਸਾਹਿਤਕ ਗੋਸ਼ਟੀਆਂ ਚਲ ਪਈਆਂ। ਪੰਛੀ ਨੇ ਆਪਣੀਆ ਹਿੰਦੀ ਰਚਨਾਵਾਂ ਤੇ ਸ਼ਾਂਤਾ ਨੇ ਆਪਣੀਆਂ ਹਿੰਦੀ ਕਵਿਤਾਵਾ ਨਾਲ ਖੂਬ ਚਿਤ ਪਰਚਾਈ ਰਖਿਆ। ਕੁੜੀ ਸਿਆਣੀ ਤੇ ਚੋਖੀ ਜਜ਼ਬਾਤੀ ਹੈ। ਇਨ੍ਹਾਂ ਦਾ 'ਨੀਟੂ' ਵੀ ਰੌਣਕਾਂ ਦਾ ਕੇਂਦਰ ਹੈ।

ਏਥੇ ਮਾਸਟਰ ਨਾਗਰ ਅਤੇ ਪ੍ਰਿੰਸੀਪਲ ਕੌਸ਼ਲ ਜੀ ਨਾਲ ਵੀ ਮਿਲਣ ਦਾ ਖੂਬ ਅਨੰਦ ਆਇਆ।

### ਪ੍ਰੇਰਣਾ

ਲਉਂਦੇ ਪਹਿਰ ਮੈਂ ਪ੍ਰੀਤਮ ਸਿੰਘ ਪੰਛੀ ਨਾਲ ਗ੍ਰਾਮੋ ਥਾਨ ਵਿਦਿਆ ਪੀਠ ਤਕਣ ਲਈ ਨਿਕਲਿਆ। ਬੇ ਓੜਕੇ ਰੇਤੀਲੇ ਇਲਾਕੇ ਵਿਚ ਸੰਘਣੇ ਰੁੱਖਾਂ ਦੀਆਂ ਕਤਾਰਾਂ ਨਾਲ ਘਿਰਿਆ ਇਹ ਆਸ਼ਰਮ ਕਲਰ ਵਿਚ ਕੰਵਲ ਵਾਂਗ ਹੀ ਹੈ। ਸਵਾਮੀ ਕੇਸਵਾ ਨੰਦ ਜੀ ਦੇ ਇਕਲੇ ਪਰਜਤਨ ਨਾਲ ਹੀ ਏਥੇ ਲੜਕੀਆਂ ਲੜਕਿਆਂ ਦੇ ਸਕੂਲ, ਹਾਈ ਸਕੂਲ, ਕਾਲਿਜ, ਚਰਾਇਤੀ ਕਾਲਿਜ ਬੇਸਿਕ ਕਾਲਿਜ, ੪੫੦੦੦ ਪੁਸਤਕਾਂ ਦੀ ਇਕ ਸ਼ਾਨਦਾਰ ਲਾਇਬ੍ਰੇਰੀ ਤੇ ਇ ਸੀ. ਆਰ. ਮਿਊਜ਼ੀਅਮ ਹੈ ਜਿਸ ਵਿਚ ਦੁਰਲਭ ਚੀਜ਼ਾਂ ਸੰਭਾਲੀਆਂ



Sri Satguru Jagjit Singh Ji Elibrary NamdhariElibrary@gmail.com

ਪਈਆ ਹਨ। ਇਕ ਆਦਮੀ ਦੀ ਲਗਨ ਕੀ ਕੁਝ ਕਰ ਸਕਦੀ ਹੈ, ਸਾਫ ਸਾਹਮਣੇ ਆਉਂਦੀ ਪਈ ਸੀ। ਬੜੀ ਪ੍ਰੇਰਨਾ ਮਿਲੀ।

ਰਾਤੀਂ ੧੨. ੩੦ ਤਕ ਸ਼ਾਂਤਾ, ਸੰਗੀਤ ਮਾਸਟਰ ਅਤੇ ਮੇਰਾ ਗਾਣਾ ਵਜਾਣਾ ਜਾਰੀ ਰਿਹਾ। ਸਾਰਾ ਦਿਨ ਬੜੇ ਅਨੰਦ ਨਾਲ ਬੀਤਿਆ।

**੧੦ ਅਕਤੂਬਰ ੧੯੬੨**
**ਸਰਸੇ ਨੂੰ**

ਮੈਂ ਤਾਂ ਨਾਲ ਦੇ ਸੁੱਤੇ ਪਿਆਂ ਹੀ ਸ਼ਨਾਨ ਪਾਣੀ ਕਰ ਟਿਚਨ ਹੋ ਗਿਆ। ਸ਼ਾਂਤਾ ਤੇ ਪੰਛੀ ਉਠੇ ਤਾਂ ਖਾਣ ਪੀਣ ਦੇ ਨਾਲ ਗੀਤ ਸੰਗੀਤ ਵੀ ਹੋ ਗਿਆ ਦੋਵੇਂ ਜਾਂ ੧੦-੩੦ ਵਜੇ ਦਿਨੇ ਮੈਨੂੰ ਗਡੀ ਚੜ੍ਹਾਣ ਆਏ। ਪਿਆਰ ਅਤੇ ਸੁਆਦ ਦਾ ਇਹ ਵਾਤਾਵਰਣ ਛਡਣ ਨੂੰ ਜੀ ਨਹੀਂ ਸੀ ਕਰਦਾ ਪਰ ਮੈਨੂੰ ਡਬਵਾਲੀ ਮੇਰਾ ਮਨਧੀਰ ਉਡੀਕ ਰਿਹਾ ਸੀ।

ਸਰਸੇ ਲਈ ਡਬਵਾਲੀ ਤੋਂ ਜਾਂਦਿਆਂ ਪਹਿਲਾਂ ਵਾਂਗ ਫੇਰ ਪੰਜੁਆਣੇ ਤੋਂ ਇਕ ਮੀਲ ਅਗਾਂਹ ਲੰਘ ਕੇ ਸਾਨੂੰ ਬੱਸੋਂ ਉਤਰਨਾ ਪਿਆ ਅਤੇ ਪਾਣੀ ਵਿਚੋਂ ਲੰਘਣਾ ਪਿਆ। ਅਜ ਪਾਣੀ ਦਾ ਖੇਤਾਂ ਚੋਂ ਗੁਜ਼ਰਨਾ ਰੁਕ ਚੁਕਾ ਸੀ।

ਨਾਲੀ ਦਾ ਪਾਣੀ ਤਾਂ ਅਜੇ ਵੀ ਬਦਸਤੂਰ ਚਲਦਾ ਸੀ, ਭਾਵੇਂ ਉਹ ਅਗੇ ਨਾਲੋਂ ਕਾਫੀ ਹਿਠਾਂਹ ਹੋ ਗਿਆ ਸੀ।

**ਤਲਖੀ**

ਅਵਤਾਰ ਸਿੰਘ ਝੱਬਰ ਮਿਲਿਆ, ਸਰਸੇ ਹੀ। ਮਾਲੂਮ ਹੋਇਆ ਕਿ ਮਮੇਰਾਂ ਵਾਲੇ ਕੱਟ ਬਾਰੇ ਪੁਲਿਸ ਵਾਲੇ ਖੂਬ ਜ਼ੋਰ ਨਾਲ ਨੇੜੇ ਦੇ ਪਿੰਡਾਂ ਵਿਚ ਦਹਿਸ਼ਤ ਫੈਲਾ ਰਹੇ ਹਨ। ਐਸ. ਪੀ., ਡੀ. ਐਸ. ਪੀ. ਖਾਸ ਕਰ ਕਾਫੀ ਤਲਖੀ ਵਿਚ ਹਨ ਜਦੋਂ ਕਿ ਡੀ. ਸੀ. ਅਤੇ ਐਸ. ਡੀ. ਓ. ਏਡੀ ਤਬਾਹੀ ਦੇ ਸਮੇਂ ਵਿਚ ਇਸ ਘਟਨਾ ਨੂੰ ਖਾਸ ਮਹਤਤਾ ਨਹੀਂ ਦੇ ਰਹੇ। ਤਾਂ ਵੀ ਤੇਗਾ ਸਿੰਘ ਬੁਦੀ ਮਾੜੀ ਤੇ ਕੁਝ ਹਿੰਦੂਆਂ ਨੂੰ ਪੁਲਿਸ ਵਾਲੇ ਘਸੀਟ ਲਿਆਏ ਹਨ। ਦੂਜਿਆਂ ਨੂੰ ਪਕੜਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ। ਕੁਛ ਲੋਕ (ਝੂਠਿਆਂ ਹੀ) ਮਹਾਰਾਜ ਬੀਰ ਸਿੰਘ ਜੀ ਨੂੰ ਵਿਚ ਘਸੀਟਣ ਦੀ ਕੋਸ਼ਸ਼ ਕਰਦੇ ਹਨ। ਪਰ ਐਸ. ਡੀ. ਓ. ਇਸ ਝੂਠ ਵਿਚ ਦਿਲਚਸਪੀ ਨਹੀਂ ਵਖਾਂਦਾ।

ਸਤਿਗੁਰਾਂ ਨੂੰ ਜਦੋਂ ਦਿੱਲੀ ਵਿਚ ਇਸ ਕੱਟ ਬਾਰੇ ਤਾਰ ਗਈ ਤਾਂ ਉਨ੍ਹਾਂ ਸ੍ਰ: ਰਘਬੀਰ ਸਿੰਘ ਪੰਜ ਹਜ਼ਾਰੀਏ ਦੁਆਰਾ ਆਈ. ਜੀ. ਨੂੰ ਮਿਲਕੇ ਹਦਾਇਤ ਕਰਵਾ ਘਲੀ ਕਿ ਦੋਸ਼ੀਆਂ ਤੋਂ ਬਿਨਾਂ ਆਮ ਲੋਕਾਂ ਨੂੰ ਪੁਲਿਸ ਵਾਲੇ ਤੰਗ ਨਾ ਕਰਨ ਐਲਨਾਬਾਦ ਤਾਰ ਆਉਣ ਤੇ ਐਸ. ਪੀ. ਤਾਂ ਸੜ ਭੁਜ ਗਿਆ। ਡੀ. ਐਸ. ਪੀ. ਤਿੰਨ ਦਿਨਾਂ ਦੀ ਛੁਟੀ ਲੈਕੇ ਚਲਾ ਗਿਆ ਅਵਤਾਰ ਸਿੰਘ ਇਸ ਕੇਸ ਦਾ ਮੂੰਹ ਮੱਥਾ ਲਭ ਕੇ ਹੀ ਸਰਸਿਓਂ ਮੁੜੇਗਾ।

**੧੧ ਅਕਤੂਬਰ ੧੯੬੨**

**ਜੀਵਨ ਨਗਰ**

ਰਾਤੀਂ ਅਵਤਾਰ ਸਿੰਘ ਝੱਬਰ ੮ ਵਜੇ ਸਰਸਿਓਂ ਆਇਆ ਉਸ ਤੋਂ ਪਤਾ ਲਗਾ ਕਿ ਪੁਲਿਸ ਵਾਲਿਆਂ ਬੁੱਦੀ ਮਾੜੀ ਦੇ ਸ੍ਰ. ਸਾਧੂ ਸਿੰਘ ਆਦਿ ਤ੍ਰੈ ਜਣੇ ਹੋਰ ਹਿਸਾਰ ਜੇਲ ਵਿਚ ਭਜ ਦਿਤੇ ਹਨ, ਸ਼ਨਾਖਤੀ ਪ੍ਰੇਡ ਲਈ।

ਸਤਿਗੁਰੂ ਜੀ ਵੀ ਲਾਲਾ ਹਰਿਦੇਵ ਸਹਾਏ ਦੀ ਅੰਤਿ-ਓਸ਼ਟੀ ਕਿਰਿਆ ਵਿਚ ਸ਼ਾਮਲ ਹੋਣ ਲਈ, ਲਖਨਊ ਤੋਂ ਹਵਾਈ ਜਹਾਜ ਰਾਹੀਂ ਦਿਲੀ ਆਕੇ, ਕਾਰ ਤੇ ਸਤਰੋੜ ਆਏ ਅਤੇ ਹਿਸਾਰ ਹੀ ਠਹਿਰੇ।

**੧੨ ਅਕਤੂਬਰ ੧੯੬੨**
**ਜੀਵਨ ਨਗਰ**

ਠਾਕੁਰ ਦਲੀਪ ਸਿੰਘ ਸੰਗੀਤ ਵਿਚ ਆਪਣੀ ਕਲਾਸ ਚੋਂ ਫਸਟ ਆਏ ਹਨ। ਸੌ ਵਿਚੋਂ ਅੱਸੀ ਅੰਕ ਪ੍ਰਾਪਤ ਕੀਤੇ ਹਨ। ਇਸ ਖੁਸ਼ੀ ਵਿਚ ਉਨ੍ਹਾਂ ਮੁੰਡਿਆਂ ਨੂੰ ਮਿਠਾਈ ਖੁਆਈ। ਇਕ ਥਾਲੀ ਮੇਰੇ ਵਲ ਵੀ ਆਈ ਭਾਵੇਂ ਮੈਂ ਮੁੰਡਾ ਨਹੀਂ ਸਾਂ।

ਮਹਾਰਾਜ ਬੀਰ ਸਿੰਘ ਜੀ ਤੇ ਅਵਤਾਰ ਸਿੰਘ ਝੱਬਰ ਸਵੇਰੇ ਭੈਣੀ ਸਾਹਿਬ ਅਤੇ ਚੰਡੀਗੜ ਲਈ ਚਲ ਪਏ।

**੧੯ ਅਕਤੂਬਰ ੧੯੬੨**
**ਜੀਵਨ ਨਗਰ**

ਠਾਕੁਰ ਦਲੀਪ ਸਿੰਘ ਹੁਰਾਂ ਦਾ ਸੰਗੀਤ ਸੁਣਨ ਦਾ ਮੌਕਾ ਮਿਲਿਆ। ਆਪਣੇ ਉਸਤਾਦ ਪੰਡਿਤ ਮਹਾਦੇਵ ਜੀ ਨੂੰ ਉਹਨਾਂ ੭-੮ ਚੀਜਾਂ ਸੁਣਾਈਆਂ ਸੰਤ ਰਤਨ ਸਿੰਘ ਲਾਂਗਰੀ ਨੇ ਮੈਨੂੰ ਪਰੇਰਿਆ ਕਿ ਮੈਂ ਜਾਕੇ ਠਾਕੁਰਾਂ ਦਾ ਸੰਗੀਤ ਜ਼ਰੂਰ ਸੁਣਾ। ਠਾਕੁਰ ਜੀ ਸੁਹਣਾਂ ਗਾਏ। ਚਾਰ ਮਹੀਨੇ ਦਾ ਕੰਮ ਤਸੱਲੀ ਬਖਸ਼ ਸੀ।


Sri Satguru Jagjit Singh Ji Elibrary NamdhariElibrary@gmail.com

## ੨੧ ਅਕਤੂਬਰ ੧੯੬੨
### ਜੀਵਨ ਨਗਰ
### ਇਮਤਹਾਨ

ਕਿਹਰ ਸਿੰਘ, ਬਲਬੀਰ ਸਿੰਘ ਸੰਤ ਨਗਰ ਵਾਲੇ ਅੰਮ੍ਰਿਤਸਰ ਨੂੰ, ਮਾ. ਅਮਰੀਕ ਸਿੰਘ ਤੇ ਗੁਰਭਜਨ ਸਿੰਘ ਆਦਿ ੩ ਹੋਰ ਬਚੇ ਗਿਆਨੀ ਦਾ ਇਮਤਹਾਨ ਦੇਣ ਲਈ ਲੁਧਿਆਣੇ ਵਾਸਤੇ ਏਥੋਂ ੩ ਵਜੇ ਚਲ ਸਕੇ। ਇਹ ਸਾਰੇ ਬਚੇ ਨਾਮਧਾਰੀ ਸਾਹਿਤ ਸਭਾ ਦੀ ਪਰੇਰਨਾ ਤੇ ਇਕੱਠ ਸਦਕਾ ਪਹਿਲਾਂ ਬੁਧੀ ਮਾਨੀ ਤੇ ਹੁਣ ਗਿਆਨੀ ਦਾ ਇਮਤਹਾਨ ਦੇਣ ਚਲੇ ਹਨ। ਸ਼ਾਲਾ ! ਸਫਲ ਹੋ ਕੇ ਆਉਣ।

### ਚੀਨੀ ਹਮਲਾ

ਭਾਰਤ ਦੀ ਹੱਦ ਤੇ ਚੀਨੀ ਹਮਲੇ ਦੀਆਂ ਖਬਰਾਂ ਨੇ ਚਿਤ ਤੇ ਬੜੀ ਚੋਟ ਪਹੁੰਚਾਈ। ਚੀਨ ਦੇ ਖਿਲਾਫ਼ ਨਫਰਤ ਦੀ ਭਾਵਨਾ ਭੜਕੀ।

## ੨੩ ਅਕਤੂਬਰ ੧੯੬੨
### ਜੀਵਨ ਨਗਰ

ਸਤਿਗੁਰਾਂ ਦੇ ਆਉਣ ਦੀ ਉਡੀਕ ਸੀ, ਪਰ ਰਾਤ ਦੇ ਸਾਢੇ ਸੱਤ ਵਜ ਚੁਕੇ ਹਨ ਅਜੇ ਤਕ ਤਾਂ ਨਹੀਂ ਆਏ।

ਅਫਰੀਕਾ ਤੋਂ ਆਏ ਸ. ਜੁਗਿੰਦਰ ਸਿੰਘ ਤੇ ਉਨ੍ਹਾਂ ਦੀ ਪਤਨੀ (ਮੂਲ ਪਿੰਡ ਨੂਰ ਮਹਿਲ ਦੇ ਲਾਗੇ) ਮੇਰੇ ਪਾਸ ਪਹੁੰਚੇ। ਉਹਨਾਂ ਨੂੰ ਕੁਝ ਪੁਸਤਕਾਂ ਦੀ ਲੋੜ ਸੀ। ਮੈਂ ਇਕ ਨਾਯਾਬ 'ਪੁਸਤਕ ਗੁਰੂ ਪਦ ਪ੍ਰਕਾਸ਼ ਹਿੱਸਾ ਪਹਿਲਾ' ਉਨ੍ਹਾਂ ਨੂੰ ਦਿਤੀ ਤਾਕਿ ਉਹ ਅਫਰੀਕਾ ਵਿਚ ਨਾਮਧਾਰੀਆਂ ਅਤੇ ਸਿੰਘ ਸਭੀਆਂ ਦੀ ਸਿਧਾਂਤਕ ਲੜਾਈ ਵਿਚ ਕੰਮ ਆ ਸਕੇ।

ਰਾਤੀਂ ੮-੩੦ ਵਜੇ ਅਵਤਾਰ ਸਿੰਘ ਕਰੀਵਾਲਾ ਆਇਆ ਉਸ ਦਸਿਆ : ਸਤਿਗੁਰੂ ਜੀ ਆ ਗਏ ਹਨ, ਮੈਂ ਕਿਹਾ ਤੁਹਾਨੂੰ ਦੱਸ ਕੇ ਹੀ ਆਪਣੇ ਕਮਰੇ ਵਿਚ ਜਾਵਾਂ।

ਮੇਰੀ ਤੇ ਅਵਤਾਰ ਸਿੰਘ ਦੀ ਮੁਹੱਬਤ ਕੁਝ ਵਧਦੀ ਹੀ ਜਾਂਦੀ ਹੈ।

## ੨੪ ਅਕਤੂਬਰ ੧੯੬੨
### ਜੀਵਨ ਨਗਰ
### ਕਵੀ ਕੁਟੀਆ ਵਿਚ

ਦਿਨੇਂ ਜਦ ਮੈਂ ਆਪਣੇ ਲਈ ਦੁੱਧ ਲੈਣ ਜਾ ਰਿਹਾ ਸਾਂ, ਸਤਿਗੁਰੂ ਜੀ ਮੈਨੂੰ ਰਾਹ ਵਿਚ ਤੁਰੇ ਆਉਂਦਿਆਂ ਮਿਲੇ। ਮੇਰੇ ਮਸਤਕ ਨਿਵਾਨ ਤੇ ਕਹਿਣ ਲਗੇ : ਮੈਂ ਤੇਰੇ ਵਾਸਤੇ ਇਕ ਗਲ ਰਖੀ ਹੋਈ ਹੈ। ਅਤੇ ਉਨ੍ਹਾਂ ਮਾ. ਗੁਰਬਖਸ਼ ਸਿੰਘ ਕਾਨਪੁਰ ਦਾ ਸਤਿਗੁਰੂ ਜੀ ਪਾਸੋਂ ਭਰੇ ਦੀਵਾਨ ਵਿਚ ਮਾਫੀ ਮੰਗਣ ਦੀ ਵਾਰਤਾ ਵਿਸਥਾਰ ਨਾਲ ਸੁਣਾਈ। ਉਨ੍ਹਾਂ ਦਸਿਆ ਕਿ ਮਾਸਟਰ ਜੀ ਨੇ ਅਨਸ਼ਨ ਰਖਿਆ ਹੋਇਆ ਸੀ ਤੇ ਇਹ ਨਾਮਧਾਰੀ ਜੀਵਨ ਢੰਗ ਦੇ ਵਿਰੁਧ ਗੱਲ ਸੀ।

ਮੈਂ ਵੇਖਿਆ ਹੈ ਕਿ ਸਤਿਗੁਰੂ ਜੀ ਦੀ ਇਰਾਦੇ ਦੀ ਤਾਕਤ ਬੜੀ ਬਲੰਦ ਹੈ। ਸਾਹਮਣੇ ਆਏ ਮਨੁਖ ਪਾਸੋਂ ਜੋ ਮਰਜ਼ੀ ਹੈ ਕਰਵਾ ਸਕਦੇ ਹਨ। ੮-੧੦ ਮਿੰਟ ਖਲੋ ਖਲੋਤਿਆਂ ਹੀ ਵਾਰਤਾਲਾਪ ਹੁੰਦਾ ਰਿਹਾ।

ਕੱਥਕ ਮਹਾਵੀਰ ਨੂੰ ਦੋ ਵਜੇ, ਮੇਰੇ ਕਮਰੇ ਵਿਚ ਬੁਲਾਕੇ ਅਸੀਂ ਸੰਗੀਤ ਸੁਣਨ ਦੀ ਤਿਆਰੀ ਕਰ ਰਹੇ ਸਾਂ ਕਿ ਸਤਿਗੁਰੂ ਜੀ ਆ ਗਏ। ਉਨ੍ਹਾਂ ਬਾਹਰੋਂ ਆਏ ਕਿਸੇ ਸਰਦਾਰ ਨਾਲ, ਮੇਰੇ ਵਿਹੜੇ ਵਿਚ ਖਲੋ, ਵਿਹਾਰ ਦੀਆਂ ਕੁਛ ਗੱਲਾਂ ਕੀਤੀਆਂ। ਜਦ ਇਕੱਲੇ ਹੀ ਕੋਠੀ ਵਲ ਜਾਣ ਲਗੇ ਤਾਂ ਮੈਂ ਭੱਜ ਕੇ ਨਾਲ ਰਲਿਆ ਤੇ ਕੁਝ ਰੁਬਾਈਆਂ ਵਾਲਾ ਕਾਗਜ਼ ਉਨ੍ਹਾਂ ਨੂੰ ਦਿਤਾ ਜੁ ਜੇਬ ਵਿਚ ਪਾਕੇ ਉਹ ਨਿਤਨੇਮ ਕਰਨ ਚਲੇ ਗਏ।

### ਮੁੜ ਛਪਾਣ ਲਈ

੪ ਵਜੇ ਨਿਤਨੇਮ ਦੇ ਮੁਕਣ ਪਿਛੋਂ ਸਤਿਗੁਰਾਂ ਨੇ ਮੈਨੂੰ ਬੁਲਾਕੇ ਕਿਹਾ : ਦੋ ਹਜ਼ਾਰ ਭਗਉਤੀਆਂ ਛਾਪਣੀਆਂ ਚਾਹਦੇ ਹਾਂ, ਨਾਲ ਹੋਣ ਤਾਂ ਸਿੰਘਾਂ ਨੂੰ ਅਰਦਾਸ ਕਰਨ ਦੀ ਜਾਚ ਲਈ ਦੇਵੀਏ ਫਿਰ ਚੰਦਰਹਾਂਸ ਹਜ਼ੂਰ ਸਿੰਘ ਨੂੰ ਬੁਲਾਕੇ ਆਗਿਆ ਕੀਤੀ : ਦੋ ਹਜ਼ਾਰ ਭਗਉਤੀਆਂ ਦੋ ਹਜ਼ਾਰ ਗੁਰੂ ਪਦ ਪ੍ਰਕਾਸ਼ ਦੋ ਹਜ਼ਾਰ ਨਾਮਧਾਰੀ ਇਤਹਾਸ ਹਿਸਾ ਪਹਿਲਾ (ਲੇਖਕ ਚਕਰ-ਵਰਤੀ ਜੀ) ਤੇ ਗੁਰੂ ਪਦ ਪ੍ਰਕਾਸ਼ ਹਿਸਾ ਤੀਜਾ ਦੋ ਹਜ਼ਾਰ ਛਾਪਣ ਲਈ ਐਸਟੀਮੇਟ ਦਿਓ।

ਅੱਜ ਕੁਝ ਗੱਲਾਂ ਮੇਰੇ ਬਾਬਤ ਵੀ ਹੋਈਆਂ। ਮੈਨੂੰ ਸਤਿਗੁਰੂ ਜੀ ਦੇ ਫੈਸਲੇ ਬਾਰੇ ਖੁਸ਼ੀ ਤਾਂ ਹੋਣੀ ਹੀ ਸੀ ਪਰ ਚੀਨ ਦੀ ਜ਼ਿਆਦਤੀ ਅੱਜ ਸਾਰਾ ਦਿਨ ਬੁਰੀ ਤਰ੍ਹਾਂ ਰੜਕਦੀ ਰਹੀ। (ਚਲਦਾ)


Sri Satguru Jagjit Singh Ji Elibrary NamdhariElibrary@gmail.com

# ਵਿਚਾਰ ਤੇ ਅਨੁਭਵ

ਅਨੁਭਵੀ

ਬੀਤਿਆ ਮਹੀਨਾ ਸਾਹਿਤ ਰਚਨ ਅਤੇ ਸਾਹਿਤ ਮਾਨਣ ਲਈ ਸਭ ਤੋਂ ਸਾਜ਼ਗਾਰ ਮਹੀਨੇ ਵਜੋਂ ਸਮਝਿਆ ਜਾਂਦਾ ਹੈ ਭਾਵੇਂ ਇਸ ਮਹੀਨੇ ਵਿਚ ਸਾਹਿਤ ਗੋਸ਼ਠੀਆਂ ਨਾਲੋਂ ਵਧੇਰੇ ਖਿਆਲ ਕਵੀ ਦਰਬਾਰ ਵਲ ਹੀ ਦਿਤਾ ਜਾਂਦਾ ਹੈ ਫੇਰ ਵੀ ਇਸ ਵਾਰ ਕੁਝ ਕੁ ਸਾਵਣ ਕਵੀ ਦਰਬਾਰਾਂ ਤੋਂ ਬਿਨਾਂ ਅਜੇਹੇ ਕਈ ਸਮਾਗਮ ਹੋਏ ਹਨ ਜਿਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ।

ਇਹਨਾਂ ਸਮਾਗਮਾਂ ਵਿਚੋਂ ਲਿਖਾਰੀ ਸਭਾ ਮੋਗਾ ਵਲੋਂ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਸਿਲਵਰ ਜੁਬਲੀ ਸਮਾਗਮਾਂ ਦੀ ਲੜੀ ਦਾ ਮੁਢਲਾ ਸਮਾਰੋਹ, ਸਾਹਿਤ-ਸਭਾ ਕੋਟ ਕਪੂਰਾ ਦਾ ਅਰਧ ਵਾਰਸ਼ਿਕ ਸਮਾਗਮ, ਗੁਰ ਨਾਨਕ ਦੇਵ ਯੂਨੀਵਰਸਟੀ ਸਾਹਿਤ ਸਭਾ ਦੀ ਕਾਵਿ ਗੋਸ਼ਟੀ, ਜਨਾਰਧਨ ਲਿਖਾਰੀ ਸਭਾ ਜਲੰਧਰ ਦੇ ਦੋ ਮਿੰਨੀ ਸਮਾਗਮ ਅਤੇ ਪੰਜਾਬੀ ਸਾਹਿਤ ਸਮੀਖਿਆ ਬੋਰਡ ਵਲੋਂ ੧੯੭੯ ਦੀਆਂ ਸਾਹਿਤ ਰਚਨਾਵਾਂ ਲਈ ਕੀਤੇ ਗਏ ਪੁਰਸਕਾਰਾਂ ਦਾ ਐਲਾਨ ਧਿਆਨ ਮੰਗਦੇ ਹਨ।

ਲਿਖਾਰੀ ਸਭਾ ਮੋਗਾ ਵਲੋਂ ਮੋਗੇ ਤੋਂ ੧੫ ਕਿਲੋਮੀਟਰ ਦੂਰ ਪਿੰਡ ਦਾਊਧਰ ਵਿਚ ਇਕ ਸਮਾਗਮ ਕੀਤਾ ਗਿਆ ਜਿਸ ਵਿਚ ੧੩ ਸਾਹਿਤ ਸਭਾਵਾਂ ਦੇ ਪ੍ਰਤੀਨਿਧਾਂ ਨੇ ਹਿੱਸਾ ਲਿਆ। ਸਮਾਗਮ ਦੇ ਪਹਿਲੇ ਸੈਸ਼ਨ ਵਿਚ ਪ੍ਰੋਫੈਸਰ ਰਘਬੀਰ ਸਿੰਘ (ਸਿਰਜਣਾ) ਨੇ 'ਲੇਖਕ ਸਭਾਵਾਂ ਦਾ ਰੋਲ' ਦੇ ਵਿਸ਼ੇ ਉਤੇ ਪਰਚਾ ਪੜ੍ਹਿਆ-ਇਸ ਸੈਸ਼ਨ ਦੇ ਪ੍ਰਧਾਨਗੀ ਮੰਡਲ ਵਿਚ ਪ੍ਰੋ: ਪ੍ਰੀਤਮ ਸਿੰਘ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਗਿਆਨੀ ਲਾਲ ਸਿੰਘ ਸਾਬਕ ਚੇਅਰਮੈਨ ਪਬਲਿਕ ਸਰਵਿਸ ਕਮਿਸ਼ਨ, ਸ੍ਰੀ ਦਲੀਪ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਬਾਬਾ ਗੇਂਦਾ ਸਿੰਘ (ਪ੍ਰਸਿਧ ਗ਼ਦਰੀ ਸੁਤੰਤਰਤਾ ਸੰਗਰਾਮੀ) ਹੈਡ ਮਾਸਟਰ ਹਰਚੰਦ ਸਿੰਘ, ਸਰਪੰਚ ਅਮਰ ਸਿੰਘ ਪ੍ਰਧਾਨ ਸੁਆਗਤੀ ਕਮੇਟੀ ਤੇ ਅਜੀਤ ਸਿੰਘ ਪੱਤੋ ਪ੍ਰਧਾਨ ਲਿਖਾਰੀ ਸਭਾ ਮੋਗਾ ਸ਼ਾਮਲ ਸਨ। ਇਹ ਸਮਾਗਮ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਸਿਲਵਰ ਜੁਬਲੀ ਸਮਾਗਮਾਂ ਦੀ ਲੜੀ ਦਾ ਪਹਿਲਾ ਸਮਾਗਮ ਸੀ। ਅਜੇਹੇ ਹੋਰ ਸਮਾਗਮ ਵਖ ਵਖ ਸ਼ਹਿਰਾਂ ਵਿਚ ਹੋ ਰਹੇ ਹਨ ਅਤੇ ਇਨ੍ਹਾਂ ਸਮਾਗਮਾਂ ਦਾ ਸਿਖਰਲਾ ਸਮਾਗਮ ਬਹੁਤ ਵੱਡਾ ਹੋਵੇਗਾ। ਸਮਾਗਮ ਦੇ ਦੂਸਰੇ ਸੈਸ਼ਨ ਵਿਚ ਸੰਤ ਰਾਮ ਉਦਾਸੀ ਦੀ ਪ੍ਰਧਾਨਗੀ ਹੇਠ ਕਵੀ ਦਰਬਾਰ ਹੋਇਆ। ਜਿਸ ਵਿਚ ਲਗਭਗ ੩੩ ਕਵੀਆਂ ਨੇ ਹਿੱਸਾ ਲਿਆ।

ਕੋਟਕਪੂਰਾ ਦੀ ਬਾਬਾ ਵਿਸ਼ਕਰਮਾ ਧਰਮਸ਼ਾਲਾ ਵਿਚ ਇਸ ਸਭਾ ਦਾ ਅਰਧ-ਵਾਰਸ਼ਿਕ ਸਮਾਗਮ ਪ੍ਰੋ: ਰਘਬੀਰ ਸਿੰਘ (ਸਿਰਜਣਾ) ਸ੍ਰੀ ਅਜੀਤ ਸਿੰਘ ਕਕੱੜ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਸ੍ਰੀ ਈਸ਼ਰ ਸਿੰਘ ਅਟਾਰੀ, ਸ੍ਰੀ ਜਗੀਰ ਸਿੰਘ ਜਗਤਾਰ ਅਤੇ ਸਾਹਿਤ ਸਭਾ ਦੇ ਪ੍ਰਧਾਨ ਦਰਸ਼ਨ ਸਿੰਘ ਗਿੱਲ ਉਤੇ ਅਧਾਰਤ ਪ੍ਰਧਾਨਗੀ ਮੰਡਲ ਦੀ ਪ੍ਰਧਾਨਗੀ ਹੇਠ ਹੋਇਆ ਇਸ ਸਮਾਗਮ ਵਿਚ ਬਲਵੰਤ ਸਿੰਘ ਦੇ ਕਹਾਣੀ ਸੰਗ੍ਰਿਹ ਉਤੇ 'ਅੰਦਰਲਾ ਮਨੁੱਖ' ਉਤੇ ਡਾ: ਟੀ. ਆਰ. ਵਿਨੋਦ ਵਲੋਂ ਅਤੇ ਧਰਮ ਕੰਮੇਆਣਾ ਦੇ ਕਾਵਿ-ਨਾਟ 'ਸਾਹਿਬਾ' ਉਤੇ ਸ੍ਰੀ ਸਤਪਾਲ ਸੇਠੀ ਵਲੋਂ ਪਰਚੇ ਪੜ੍ਹੇ ਗਏ। ਇਸ ਉਤੇ ਹੋਈ ਬਹਿਸ ਵਿਚ ਰਘਬੀਰ ਸਿੰਘ ਸਿਰਜਣਾ, ਈਸ਼ਰ ਸਿੰਘ ਅਟਾਰੀ ਕੇ. ਐਲ. ਗਰਗ, ਸੁਰਜੀਤ ਗਿਲ, ਸੰਤੋਖ ਸਿੰਘ ਮਿਨਹਾਸ, ਜਗੀਰ ਸਿੰਘ ਜਗਤਾਰ ਆਦਿ ਨੇ ਹਿੱਸਾ ਲਿਆ ਪ੍ਰੋ: ਰਘਬੀਰ ਸਿੰਘ ਨੇ ਡਾਕਟਰ ਟੀ. ਆਰ. ਵਿਨੋਦ ਦੇ ਪਰਚੇ ਉਤੇ ਬਹਿਸ ਕਰਦਿਆਂ ਕਿਹਾ ਕਿ ਚੰਗੇ ਸਾਹਿਤ ਦਾ ਆਧਾਰ ਅਨੁਭਵ ਦੀ ਅਮੀਰੀ ਤੇ ਉਹਦੀ ਜਥਾਰਥਕ ਪੇਸ਼ਕਾਰੀ ਹੈ। ਵਿਚਾਰਾਂ ਦੀ ਸਵੱਛਤਾ ਅਤੇ ਪਕਿਆਈ ਕਿਸੇ ਲਿਖਤ ਨੂੰ ਵਧੇਰੇ ਮੁਲਵਾਨ ਬਣਾ ਸਕਦੀ ਹੈ। ਪਰ ਰਚਨਾਵਾਂ ਵਿਚ ਅਨੁਭਵ ਦਾ ਬਦਲ ਵਿਚਾਰ ਨਹੀਂ ਹੋ ਸਕਦਾ। ਕਈ ਵਾਰ ਸਗੋਂ ਗਲਪ ਕਿਰਤਾਂ 'ਚ ਜਥਾਰਥਕ ਲੇਖਕਾਂ ਦੇ ਵਿਚਾਰਾਂ ਤੇ ਅਨੁਭਵ ਹਾਵੀ ਹੋ ਜਾਂਦਾ ਹੈ ਕਵਿਤਾ ਦਾ ਦੌਰ ਚਲਣ ਉਪਰੰਤ ਧਰਤੀ ਲਹੂ ਲਹਾਣ (ਕਰਨੈਲ ਬਾਗੀ) ਸੂਰਜ ਚੜ੍ਹਨ ਤੋਂ ਪਹਿਲਾਂ (ਸ਼ਾਹ ਚਮਨ) 'ਜੰਗ ਰੋਟੀ ਦੀ' (ਦਰਸ਼ਨ ਸਿੰਘ ਗਿੱਲ) ਆਦਿ ਪੁਸਤਕਾਂ ਰਲੀਜ਼ ਕੀਤੀਆਂ ਗਈਆਂ। ਗੁਰੂ ਨਾਨਕ ਦੇਵ ਯੂਨੀਵਰਸਟੀ ਦੀ ਸਾਹਿਤ ਸਭਾ ਵਲੋਂ ਜਨਮੀਤ ਦੇ ਤੀਜੇ ਕਾਵਿ ਸੰਗ੍ਰਿਹ 'ਲਫਜ਼ੀ ਰਿਸ਼ਤੇ' ਉਤੇ ਇਕ ਗੋਸ਼ਟੀ ਕਰਾਈ ਗਈ ਜਿਸ ਵਿਚ ਸ੍ਰੀ ਸੁਰਿੰਦਰਜੀਤ ਸਾਗਰ ਅਤੇ ਸ੍ਰੀ ਬਚਨਜੀਤ ਵਲੋਂ ਜਨਮੀਤ ਦੀ ਕਵਿਤਾ ਉਤੇ ਪਰਚੇ ਪੜ੍ਹੇ ਗਏ। ਪੰਜਾਬੀ ਅਧਿਐਨ ਸਕੂਲ ਦੇ ਹਾਲ



Sri Satguru Jagjit Singh Ji Elibrary NamdhariElibrary@gmail.com

ਵਿਚ ਹੋਏ, ਇਸ ਸਮਾਗਮ ਦੀ ਪ੍ਰਧਾਨਗੀ ਹਿੰਦੀ ਵਿਭਾਗ ਦੇ ਮੁਖੀ ਡਾਕਟਰ ਰਾਮੇਸ਼ ਕੁੰਤਲ ਮੇਘ ਨੇ ਕੀਤੀ। ਪੜ੍ਹੇ ਗਏ ਪਰਚਿਆਂ ਉਤੇ ਹੋਈ ਬਹਿਸ ਵਿਚ ਡਾਕਟਰ ਜੋਗਿੰਦਰ ਕੈਰੋਂ, ਅਜੀਤ ਸਿੰਘ ਸ਼ਾਹੀ ਤੇ ਡਾਕਟਰ ਹੁਕਮ ਚੰਦ ਰਾਜਪਾਲ ਨੇ ਹਿੱਸਾ ਲਿਆ।

ਫਕੀਰ ਚੰਦ ਤੁਲੀ ਦੀ ਅਗਵਾਈ ਹੇਠ ਹੁਣੇ ਹੁਣੇ ਪੈਦਾ ਹੋਈ ਜਨਾਰਧਨ ਸਾਹਿਤ ਅਕਾਡਮੀ ਵਲੋਂ ਕੁਝ ਹੀ ਦਿਨਾਂ ਵਿਚ ਤੁਲੀ ਦੇ ਘਰ ਵਿਚ ਹੀ ਦੋ ਸਮਾਗਮ ਕਰ ਦਿਤੇ ਗਏ। ਇਕ ਸੀ ਸਵਰਗੀ ਇਨਕਲਾਬੀ ਕਵੀ ਬਾਵਾ ਬਲਵੰਤ ਦੀ ਯਾਦ ਵਿਚ ਕੀਤਾ ਗਿਆ ਸਮਾਗਮ ਅਤੇ ਦੂਸਰਾ ਸੀ ਫਰੀਦਕੋਟ ਦੇ ਸ਼ਾਇਰ ਨਵਰਾਹੀ ਘੁਗਿਆਣਵੀ ਦੀ ਕਾਵਿ ਸ਼ਾਮ। —ਬਾਵਾ ਬਲਵੰਤ ਆਪਣੇ ਦੌਰ ਦਾ ਸਭ ਤੋਂ ਵਧ ਸਮਰਥ ਕਵੀ ਹੋਣ ਦੇ ਬਾਵਜੂਦ ਸਭ ਤੋ ਵੱਧ ਅਣਗੌਲਿਆ ਰਿਹਾ ਹੈ —ਅਜੇਹਾ ਉਹਦੇ ਆਪਣੇ ਕਸੂਰ ਕਰਕੇ ਹੀ ਹੈ ਕਿਉਂਕਿ ਜਿਉਂਦੇ ਜੀ ਉਸਨੇ ਕਦੇ ਕਿਸੇ ਨਾਲ ,ਬਣਾ' ਕੇ ਨਹੀਂ ਸੀ ਰਖੀ ਫਿਰ ਕਿਸੇ ਨੂੰ ਕੀ ਪਿਆ ਹੈ ਕਿ ਉਹ ਕਿਸੇ 'ਅਦੋਸਤ' ਸਾਹਿਤਕਾਰ ਦੀ ਚਰਚਾ ਕਰਦਾ ਫਿਰੇ—ਇਸ ਹਾਲਤ ਵਿਚ ਸ੍ਰੀ ਤੁਲੀ ਵਲੋਂ ਉਸਦੀ ਯਾਦ ਵਿਚ ਸਮਾਗਮ ਕੀਤੇ ਜਾਣ ਦਾ ਜਸ ਖੱਟ ਲੈਣਾ ਸਲਾਹੁਣਯੋਗ ਹੈ। ਨਵਰਾਹੀ ਦੀ ਕਾਵਿ-ਸ਼ਾਮ ਵਾਲਾ ਸਮਾਗਮ ਸੀ ਵਿਜੇ ਨਿਰਬਾਦ ਦੀ ਪ੍ਰਧਾਨਗੀ ਹੇਠ ਕੀਤਾ ਗਿਆ। —ਇਸ ਸਮਾਗਮ ਦਾ ਸੰਚਾਲਨ ਸ੍ਰੀ ਅਮਰਜੀਤ ਸੰਧੂ ਨੇ ਕੀਤਾ ਤੇ ਇਸ ਵਿਚ ਉਘੇ ਸਾਹਿਤਕਾਰ ਸ਼ਾਮਲ ਹੋਏ ਜਿਨ੍ਹਾ ਵਿਚੋਂ ਸ੍ਰੀ ਜਗਦੀਸ਼ ਸਿਘ ਸਕੱਤਰ ਕੇਂਦਰੀ ਪੰਜਾਬੀ ਲੇਖਕ ਸਭਾ ਕੁਲਦੀਪ ਬੇਦੀ (ਜਗਬਾਣੀ) ਅਸ਼ੋਕ ਚਾਵਲਾ, ਰਾਮੇਸ਼ ਸ਼ਰਮਾ (ਹੁੰਗਾਰਾ) ਦਣਜੀਤ ਕੋਮਲ, ਜਗੀਰ ਸੱਧਰ, ਸੁਖਦੇਵ ਬਰਾੜ, ਅਵਤਾਰ ਜੌੜਾ. ਪੂਨਮ (ਅਰਸ਼ਦੀਪ) ਉਲਫਤ ਬਾਜਵਾ ਤੇ ਅਪ੍ਰੀਤ ਬੇਦੀ (ਸ਼ਬਦ ਪ੍ਰਕਾਸ਼ਨ) ਦੇ ਨਾਂਅ ਵਰਨਣਯੋਗ ਹਨ।

ਪੰਜਾਬੀ ਸਾਹਿਤ ਸਮੀਖਿਆ ਬੋਰਡ ਨੇ ਪਿਛਲੇ ਦਿਨੀਂ ੧੯੭੯ ਵਿਚ ਪ੍ਰਕਾਸ਼ਤ ਪੁਸਤਕਾਂ ਵਿਚੋਂ ਪੁਰਸਕਾਰਾਂ ਲਈ ਚੁਣੀਆਂ ਗਈਆਂ ਪੁਸਤਕਾਂ ਦਾ ਐਲਾਨ ਕਰ ਦਿਤਾ ਹੈ ਇਹ ਐਲਾਨ ਕਰਨ ਦੇ ਨਾਲ ਹੀ ਉਸਨੇ ਸਾਹਿਤਕ ਹਲਕਿਆਂ ਨੂੰ ਇਹ ਵੀ ਯਾਦ ਕਰਾਇਆ ਹੈ ਕਿ ਇਸ ਪੁਰਸਕਾਰ ਦੇਣ ਵਾਲੀ ਸੰਸਥਾ ਨੂੰ ਸਾਹਿਤ ਅਕਾਦਮੀ ਨਵੀਂ ਦਿੱਲੀ ਵਲੋਂ ਇਕ ਸਾਹਿਤਕ ਸੰਸਥਾ ਵਜੋਂ ਪ੍ਰਵਾਨਗੀ ਮਿਲੀ ਹੋਈ ਹੈ। ਪੁਰਸਕਾਰਿਤ ਪੁਸਤਕਾਂ ਵਿਚ ਪਿਆਰਾ ਸਿੰਘ ਸਹਿਰਾਈ ਤੇ ਐਸ. ਸਵਰਨ ਦੇ ਕਾਵਿ ਸੰਗ੍ਰਿਹ 'ਗੁਜ਼ਰਗਾਹ' ਤੇ 'ਸਨਦ', ਡਾਕਟਰ ਸੰਵਿੰਦਰ ਸਿੰਘ ਉੱਪਲ ਦਾ ਨਾਵਲ 'ਲਛਮਨ ਰੇਖਾ' ਕਪੂਰ ਸਿੰਘ ਘੁੰਮਣ ਤੇ ਅਮਰ ਕੋਮਲ ? ਦੇ ਨਾਟਕ 'ਰਾਣੀ ਕੋਕਲਾਂ' ਤੇ 'ਸੂਰਜ ਤਪ ਕਰਦਾ ਹੈ', ਡਾਕਟਰ ਗੁਰਸ਼ਰਨ ਕੌਰ ਜੱਗੀ ਦੀ ਆਲੋਚਨਾ ਦੀ ਪੁਸਤਕ 'ਗੁਰਬਾਣੀ ਦਾ ਸਿਧਾਂਤਕ ਵਿਸਲੇਸ਼ਣ,' ਡਾਕਟਰ ਅਮਰੀਕ ਸਿੰਘ ਪੂੰਨੀ ਦੀ ਆਲੋਚਨਾ ਪੁਸਤਕ 'ਪੂਰਨ ਸਿੰਘ ਕਾਵਿ ਅਧਿਅਨ' ਅਤੇ ਰਵਿੰਦਰ ਰਵੀ (ਕਨੇਡਾ, ਦੀ ਗੱਦ ਪੁਸਤਕ 'ਸਿਮ੍ਰਤੀਆਂ ਦੇ ਦੇਸ਼' ਹਨ। ਡਾਕਟਰ ਗੁਰਦਿਆਲ ਸਿੰਘ ਫੁੱਲ ਨੂੰ ਬੀਤੇ ਸਾਲ ਦਾ ਸਾਹਿਤ ਸ਼ਰੋਮਣੀ ਐਲਾਨ ਕੀਤਾ ਗਿਆ ਹੈ। ਇਹ ਸਾਰੇ ਇਨਾਮ ਛੇਤੀ ਹੀ ਸੰਸਥਾ ਵਲੋਂ ਕਰਾਏ ਜਾ ਰਹੇ ਇਕ ਸਮਾਗਮ ਵਿਚ ਅਦਾ ਕੀਤੇ ਜਾਣਗੇ।

ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਡਾ. ਰੋਸ਼ਨ ਲਾਲ ਆਹੂਜਾ ਦੀ ਪ੍ਰਧਾਨਗੀ ਥਲੇ ਜਲੰਧਰ 'ਚ ਵਰਿਆਮ ਦੇ ਦਫਤਰ 'ਚ ਇਕ ਸਮਾਗਮ ਕਰਕੇ ਦੱਖਣੀ ਭਾਰਤ ਵਿਚੋਂ ਛਪਦੇ ਇਕੋ ਇਕ ਪੰਜਾਬੀ ਪਰਚੇ 'ਪੰਜਾਬੀ ਸਧਰਾਂ' ਦੇ ਸੰਪਾਦਕ ਸ੍ਰੀ ਧਰਮ ਸਿੰਘ ਆਸੀ ਦਾ ਸਨਮਾਨ ਕੀਤਾ ਗਿਆ। ਉਹ ਕੁਝ ਦਿਨਾਂ ਲਈ ਪੰਜਾਬ ਦੇ ਦੌਰੇ ਉਤੇ ਆਏ ਹੋਏ ਸਨ।

ਇਸ ਸਮਾਗਮ ਵਿਚ 'ਦੱਖਣ ਵਿਚ ਪੰਜਾਬੀ ਦੀ ਸਥਿਤੀ' ਉਤੇ ਵਿਚਾਰ ਵਟਾਂਦਰਾ ਹੋਇਆ ਜਿਸਦਾ ਅਰੰਭ ਸ੍ਰੀ ਆਸੀ ਨੇ ਕੀਤਾ ਅਤੇ ਬਹਿਸ ਵਿਚ ਗਿਆਨੀ ਰਾਜਿੰਦਰ ਸਿੰਘ ਬੱਲ, ਸ੍ਰੀ ਅਵਤਾਰ ਭਾਟੀਆ, ਸ੍ਰੀ ਜਸਵੰਤ ਸਿੰਘ ਵਿਰਦੀ ਤੇ ਜਗਦੀਸ ਸਿੰਘ ਨੇ ਹਿਸਾ ਲਿਆ। ਸਮਾਗਮ ਦੇ ਆਰੰਭ ਵਿਚ ਸ੍ਰੀ ਜਗਦੀਸ਼ ਸਿੰਘ ਨੇ ਸ੍ਰੀ ਧਰਮ ਸਿੰਘ ਆਸੀ ਦੀ ਜਾਣ ਪਛਾਣ ਕਰਵਾਈ ਅਤੇ ਉਨ੍ਹਾਂ ਨੂੰ ਜੀ ਆਇਆਂ ਕਿਹਾ।

ਬਾਅਦ ਵਿਚ ਕਵਿਤਾ ਦਾ ਦੌਰ ਚਲਿਆ ਜਿਸ ਵਿਚ ਡੀ. ਆਰ. ਧਵਨ, ਉਲਫਤ ਬਾਜਵਾ, ਅਮਰਜੀਤ ਸੰਧੂ, ਫਕੀਰ ਚੰਦ ਤੁਲੀ, ਬਖਸ਼ਿੰਦਰ, ਗਿ. ਰਾਜਿੰਦਰ ਸਿੰਘ ਬੱਲ, ਮਹਿੰਦਰ ਭੱਟੀ, ਸੁਰਪਤ ਸਿੰਘ, ਐਸ. ਦੀਵਾਨਾ, ਤਿਵਾੜੀ ਗੁਰਚਰਨ ਸਿੰਘ ਚਰਨ ਆਦਿਕ ਕਵੀਆਂ ਨੇ ਭਾਗ ਲਿਆ

ਇਸ ਸਮਾਗਮ 'ਚ ਸ਼ਾਮਲ ਹੋਣ ਵਾਲਿਆਂ ਵਿਚ ਸ੍ਰੀ ਕੁਲਦੀਪ ਬੇਦੀ (ਜੱਗਬਾਣੀ), ਸ੍ਰੀ ਜੰਗ ਬਹਾਦਰ ਸਿੰਘ (ਨਤੀਜਾ) ਜਸਵਿੰਦਰ ਆਨੰਦ (ਜੱਗਬਾਣੀ) ਆਦਿ ਵੀ ਸਨ।



Sri Satguru Jagjit Singh Ji Elibrary NamdhariElibrary@gmail.com

ਪੁਸਤਕ ਚਰਚਾ

# ਸੂਰਜਮੁਖੀ

'ਸੂਰਜਮੁਖੀ' ਡੀ. ਆਰ. ਧਵਨ ਦਾ ਪਹਿਲਾ ਗ਼ਜ਼ਲ-ਸੰਗ੍ਰਹਿ ਹੈ। ਪੰਜਾਬੀ ਗ਼ਜ਼ਲ ਦੇ ਦੋ 'ਉਸਤਾਦਾਂ' ਸਾਧੂ ਸਿੰਘ ਹਮਦਰਦ ਤੇ ਦੀਪਕ ਜੈਤੋਦੀ ਨੇ ਪੁਸਤਕ ਦੇ ਆਰੰਭ ਵਿਚ ਉਸਦੀਆਂ ਗ਼ਜ਼ਲਾਂ ਦੀ ਉਸਤਤ ਕੀਤੀ ਹੈ। ਕੋਈ ਗ਼ਜ਼ਲਕਾਰ ਕਿਸ ਦਾ ਸ਼ਗਿਰਦ ਹੈ ? ਤੇ ਉਸਤਾਦ ਦਾ ਕਿੰਨਾ ਕੁ ਵਫ਼ਾ-ਦਾਰ ਹੈ ? ਇਸਦਾ ਮੈਨੂੰ ਗ਼ਜ਼ਲ ਦੀ ਟੈਕਸਟ ਨਾਲ ਕੋਈ ਵਧੇਰੇ ਸਬੰਧ ਨਹੀਂ ਜਾਪਦਾ, ਭਾਵੇਂ ਗ਼ਜ਼ਲ ਦੀ ਰਵਾਇਤ ਵਿਚ ਇਸ ਗੱਲ ਨੂੰ ਕਾਫੀ ਮਹੱਤਤਾ ਦਿੰਦੀ ਜਾਂਦੀ ਰਹੀ ਹੈ। ਪੰਜਾਬੀ ਵਿਚ ਉਹ ਵੀ ਨੌਜੁਆਨ ਗ਼ਜ਼ਲਕਾਰ ਹਨ, ਜੋ ਕਿਸੇ ਉਸਤਾਦ ਦੇ ਸ਼ਗਿਰਦ ਨਹੀਂ, ਸਗੋਂ ਉਹ 'ਗ਼ਜ਼ਲ' ਦੇ ਰੂਪਾ-ਕਾਰ ਦੇ ਹੀ ਸ਼ਗਿਰਦ ਹਨ। ਹਰ ਗ਼ਜ਼ਲਕਾਰ ਵਿਸ਼ਾਲ ਪਿੜ ਵਿਚ ਉਦੋਂ ਹੀ ਸਵੀਕਾਰ ਹੁੰਦਾ ਹੈ, ਜਦੋਂ ਉਸਤਾਦ ਦੀ ਕੇਵਲ ਵਫ਼ਾਦਾਰੀ ਤੋਂ ਅਗੇ ਗ਼ਜ਼ਲ ਦੇ ਰੂਪਾਕਾਰ ਦੀ ਸ਼ਗਿਰਦੀ ਧਾਰਨ ਕਰਨ ਦੀ ਉਸ ਵਿਚ ਸਮਰਥਾ ਪੈਦਾ ਹੁੰਦੀ ਹੈ। ਡੀ. ਆਰ. ਧਵਨ 'ਸੂਰਜਮੁਖੀ' ਵਿਚ ਮੈਨੂੰ ਅਜਿਹਾ ਹੀ ਗ਼ਜ਼ਲਕਾਰ ਜਾਪਦਾ ਹੈ, ਜੋ ਗ਼ਜ਼ਲ ਦੇ ਰੂਪਾਕਾਰ ਦੀ ਪਛਾਣ ਵਲ ਰੁਚਿਤ ਹੋ ਰਿਹਾ ਹੈ। ਦੀਪਕ ਜੈਤੋਈ ਦੇ ਸ਼ਬਦਾਂ ਵਿਚ ਧਵਨ ਨੇ ਇਸ ਪੁਸਤਕ ਦੀਆਂ ੬੨ ਗ਼ਜ਼ਲ ਕੇਵਲ ੨ ਬਹਿਰਾਂ ਵਿਚ ਹੀ ਇਆਨ ਕੀਤੀਆਂ ਹਨ। ਧਵਨ ਆਪਣੀਆਂ ਇਨ੍ਹਾਂ ਗ਼ਜ਼ਲਾਂ ਵਿਚ ਇਨ੍ਹਾਂ ਬਹਿਰਾਂ ਦੀ ਤਕਨੀਕ ਵਲੋਂ ਬਹੁਤ ਚੇਤੰਨ ਰਹਿੰਦਾ ਹੈ। ਗ਼ਜ਼ਲ ਨਾਲ ਸਬੰਧਤ ਮੋਟਿਫ਼ਾਂ ਦੀ ਵੰਨ-ਸੁਵੰਨਤਾ ਹੋਵੇ ਤੇ ਉਹ ਉਸ ਸਦਕਾ ਹਰ ਸ਼ਿਅਰ ਵਿਚ ਵਕ੍ਰੋਤੀ ਸਿਰਜ ਸਕਦਾ ਹੋਵੇ, ਧਵਨ ਦੀ ਗ਼ਜ਼ਲ ਇਸ ਵੰਨਸਵੰਨਤਾ ਨੂੰ ਪਛਾਨਣ ਦੇ ਮੁਢਲੇ ਪੜਾਅ ਵਿਚ ਹੈ, ਇਸੇ ਲਈ ਇਸ਼ਕ ਵਿਚਲੀ ਬੇਵਫ਼ਾਈ ਜਾਂ ਜੁਦਾਈ ਦਾ ਪ੍ਰਗਟਾ ਕਈ ਵਾਰ ਇਸ਼ਕ ਹਕੀਕੀ ਵਾਲੀ ਮਾਰਗਮਤਾ ਤੋਂ ਉਤਾਂ ਰੁਮਾਂਟਿਕ ਦਾਇਰੇ ਵੱਲ ਵਧੇਰੇ ਰੁਚਿਤ ਹੋ ਜਾਂਦਾ ਹੈ ਤੇ ਕਈ ਵਾਰ ਗ਼ਜ਼ਲਕਾਰ ਦਾਰਸ਼ਨਿਕ ਜਾਂ ਸਿਧਾਂਤਕ ਭਾਂਤ ਦੇ ਕਥਨਾਂ ਵਲ ਰੁਚਿਤ ਹੋ ਜਾਂਦਾ ਹੈ। ਕੇਵਲ 'ਧਵਨ' ਹੀ ਨਹੀਂ, ਸਗੋਂ ਪੰਜਾਬੀ ਦੇ ਕਈ ਸੁਘੜ ਗ਼ਜ਼ਲਕਾਰ ਵੀ ਸ਼ਿਅਰ ਤੇ ਕਥਨ (ਸਟੇਟਮੈਂਟ) ਦੇ ਇਸ ਅੰਤਰ ਨੂੰ ਅਖੋਂ ਉਹਲੇ ਕਰ ਲੈਂਦੇ ਹਨ ਤੇ ਫਿਰ ਇਕ ਨਵਾਂ ਗ਼ਜ਼ਲਕਾਰ ਇਸ ਪਰੰਪਰਾ ਤੋਂ ਇਕੋਰਾਂ ਹੀ ਬੇਮੁਖ ਕਿਵੇਂ ਹੋਵੇ ? ਧਵਨ ਦੇ ਕੁਝ ਸ਼ਿਅਰ ਪੰਜਾਬੀ ਗ਼ਜ਼ਲ ਦੇ ਚੋਣਵੇਂ ਸ਼ਿਅਰਾਂ 'ਚ ਸ਼ਾਮਲ ਹੋ ਸਕਦੇ ਹਨ :—

੧. ਇੰਝ ਹੈ ਕਲੀਆਂ 'ਚੋਂ ਸ਼ਬਨਮ ਚੋ ਰਹੀ,
ਰਾਤ ਭਰ ਕੋਈ ਜਿਵੇਂ ਰੋਂਦਾ ਰਿਹਾ।

੨. ਫੂਕ ਸੁਟੇ ਆਲ੍ਹਣੇ ਸਭ ਬਿਜਲੀਆਂ ਨੇ,
ਪਰ ਨ ਛਡਿਆ ਚਹਿਚਹਾਉਣਾ ਪੰਛੀਆਂ ਨੇ।

੩. ਮਰ ਗਿਆਂ ਨੂੰ ਵੀ ਉਡੀਕੀ ਜਾ ਰਿਹਾ ਹਾਂ,
ਦਿਲ ਤੇ ਅਜ ਕਲ ਫੇਰ ਪਾਗਲਪਣ ਜਿਹਾ ਹੈ।

੪. ਡੁਬਦਾ ਸੂਰਜ ਵੇਖ ਮੁਸਾਫਿਰ ਡੋਲੀ ਨਾ
ਰਾਤ ਗਈ ਤਾਂ ਇਸ ਨੇ ਫੇਰ ਚਮਕਣਾ ਹੈ।

ਸ਼ਿਅਰਾਂ ਦੀ ਇਹ ਸਮਰੱਥਾ ਹੀ ਵਿਸ਼ਵਾਸ ਬੰਨ੍ਹਾਉਂਦੀ ਹੈ ਕਿ ਧਵਨ ਗ਼ਜ਼ਲ ਦੇ ਰੂਪਕਾਰ ਦਾ ਸ਼ਗਿਰਦ ਹੋਣ ਨੂੰ ਅਪਨਾ ਵਿਸ਼ਵਾਸ਼ ਬਨਾਉਣ ਵੱਲ ਦਿਨੋ ਦਿਨ ਰੁਚਿਤ ਹੋਵੇਗਾ। ●

ਸੁਤਿੰਦਰ ਸਿੰਘ ਨੂਰ
ਦਿੱਲੀ ਯੂਨੀਵਰਸਿਟੀ

---

## ਕਵਿਤਾ ਅੰਕ

'ਪੰਜਾਬੀ ਸੱਧਰਾਂ' ਦੇ ਆਧੁਨਿਕ ਕਵਿਤਾ ਵਿਸ਼ੇਸ਼ ਅੰਕ ਲਈ ਕਵਿਤਾਵਾਂ ਦੀ ਮੰਗ ਕੀਤੀ ਜਾਂਦੀ ਹੈ।

ਕਵੀ ਸੱਜਨ ਆਪਣੀਆਂ ੪ ਅਪ੍ਰਕਾਸ਼ਿਤ ਕਵਿਤਾਵਾਂ ਨਾਲ ਫ਼ੋਟੋ ਤੇ ਸੰਖੇਪ ਕਲਮੀ ਸਫ਼ਰ ਹੇਠ ਲਿਖੇ ਪਤੇ ਤੇ ਭੇਜਣ।

ਰਚਨਾਵਾਂ ਭੇਜਣ ਦੀ ਆਖਰੀ ਤਾਰੀਖ ੩੦ ਸਤੰਬਰ ਹੈ।

ਪਤਾ : —
Dharam Singh Asi
Editor 'Punjabi Sadhran
(Monthly)
335, Sanat Nagar Colony,
HYDERABAD-500018 [A. P.]


Sri Satguru Jagjit Singh Ji Elibrary NamdhariElibrary@gmail.com

Approved By Department of :

AGRICULTURE PUNJAB GOVERNMENT



High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS



QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ

ਬਨਾਉਣ ਵਾਲੇ।

TRADE **JASPAL** MAR

Grams : HABI INDUSTRIES — Phone : 2

***HABI INDUSTRIES (Regd.)***

10, Industrial Area,

PHAGWAA—144401.


Sri Satguru Jagjit Singh Ji Elibrary NamdhariElibrary@gmail.com

# ਪ੍ਰਤੀਕ੍ਰਿਆ

੧) ਵਰਿਆਮ ਪੰਜਾਬ ਵਿਚ ਸਕੂਲਾਂ ਕਾਲਜਾਂ ਲਈ ਪ੍ਰਵਾਨ ਹੈ। ਪਰ ਬਚਿਆਂ ਲਈ ਸਾਹਿਤਕ ਵਾਰਤਾ ਨਾਟਕ ਕਹਾਣੀ ਲਤੀਫੇ-ਕੁਝ ਵੀ ਨਹੀਂ ਦਿੰਦੇ ਸ਼ਾਇਦ :

੨: ਬੀਤੇ ਦੀਆਂ ਪੈੜਾਂ : ਪੜਨ ਦੀ ਝਲਕ ਮਿਲੀ ਸਵਾਏ ਆਪਦੀ ਮਸ਼ੂਰੀ, ਨਾਮਧਾਰੀ ਪੰਥ ਨੂੰ ਦੂਜੇ ਲੋਕਾਂ ਵਿਚ ਛੋਟਾ ਕਰਨਾ, ਲੜੀਵਾਰ ਵਾਰਤਾ ਨਾ ਹੋਈ ਕਿਤੇ ਦੀ ਟੰਗ ਕਿਤੇ ਦੀ ਬਾਂਹ ਬੇ ਸੁਆਦੀ ਹੁੰਦੀ ਹੈ। ਬੰਦ ਕਰ ਦਿਓ। ਠੀਕ ਅਸਰ ਨਹੀਂ।

੩: ਕਵੀ ਦੀ ਕਵਿਤਾਵਾਂ ਪਿਛੇ ਦਿਆ ਕਰੋ, ਉਸਦੇ ਨਾਮ ਨਾਲ ਜਗ੍ਹਾ ਲਿਖੋ। ਕੁਝ ਟੁਕਾਂ ਵਿਸ਼ਾ ਦੇ ਕੇ ਵੀ ਛਾਪੋ।

ਜਸਵੰਤ ਸਿਘ ਜੱਸ ਨਵੀਂ ਦਿਲੀ

——

ਸੰਤ ਤਰਨ ਸਿੰਘ ਵਹਿਮੀ ਜੀ ਬਾਰੇ ਅੰਕ ਸੋਹਣਾ ਹੈ। ਮੈਟਰ ਚੰਗਾ ਹੈ ਅਤੇ ਤੁਹਾਡੀ ਮਿਹਨਤ ਦੀ ਦਾਦ ਦੇਣੀ ਬਣਦੀ ਹੈ।

ਤੁਲੀ ਸਾਹਿਬ ਕਮਾਲ ਕਰੀ ਜਾ ਰਹੇ ਹਨ। ਤੁਹਾਡੀ ਸੰਪਾਦਕੀ ਖਾਸ ਤੌਰ ਤੇ ਪ੍ਰਸ਼ਸਾ ਕਰਨ ਲਾਇਕ ਹੈ।

ਪ੍ਰੇਮ ਗੋਰਖੀ ਚੰਡੀਗੜ

——

ਐਤਕੀਂ "ਵਰਿਆਮ" ਦਾ ਸੰਤ ਤਰਨ ਸਿੰਘ ਜੀ ਵਹਿਮੀ ਅੰਕ ਪ੍ਰਾਪਤ ਹੋਇਆ। ਇਹ ਅੰਕ ਪੜ੍ਹ ਕੇ ਵਹਿਮੀ ਜੀ ਦੇ ਜਾਣੂੰ ਹੋ ਗਏ ਹਾਂ। ਇਸ ਅੰਕ ਨੂੰ ਮੇਰੇ ਪਿਤਾ ਧਰਮ ਸਿੰਘ ਆਸੀ ਜੀ ਨੇ ਵੀ ਬਹੁਤ ਪਸੰਦ ਕੀਤੇ।

ਤੁਹਾਡਾ ਉੱਦਮ ਸ਼ਲਾਘਾਯੋਗ ਹੈ।

ਤਰਨ ਜੀ ਦਾ ਸਵੈ-ਕਥਨ ਖੂਬ ਸੀ। ਤੇ ਵਿਰਦੀ ਜੀ ਦਾ "ਵਗਦੇ ਪਾਣੀ" ਹਰ ਵਾਰੀ ਵਾਂਗੂੰ ਹੀ ਖੂਬਸੂਰਤ ਤੇ ਦਿਲਕਸ਼। ਕਾਵਿ-ਚਿੱਤਰ 'ਤੁਲੀ ਦਾ ਵਧੀਆ ਸੀ। ਕੁਲ ਮਿਲਾ ਕੇ ਸਾਰਾ ਅੰਕ ਹੀ ਪਸੰਦ ਆਇਆ।

ਗੁਰਮਿੰਦਰ ਹੈਦਰਾਬਾਦੀ
ਹੈਦਰਾਬਾਦ

——

ਥੋੜੇ ਹੀ ਦਿਨ ਹੋਏ ਹਨ, ਆਪ ਜੀ ਦਾ ਭੇਜਿਆ 'ਵਹਿਮੀ ਅੰਕ' ਪ੍ਰਾਪਤ ਹੋਇਆ। ਸੱਚ ਜਾਣੋ ਤਾਂ ਮਿਲਦੇ ਸਾਰ ਹੀ ਸਭ ਕੁਝ ਪੜ੍ਹ ਕੇ ਹੀ ਉਠਿਆ ਸੀ। ਇਕ ਚਿਰੋਕਣੀ ਰੀਝ ਜੋ ਮੇਰੇ ਦਿਲ 'ਚ ਸੀ, ਉਹ ਪੂਰੀ ਹੋਈ ਲਗਦੀ ਹੈ ਅਤੇ ਹੋ ਸਕਦਾ ਹੈ ਅਗਾਂਹ ਵਾਸਤੇ ਵੀ ਇਹ ਮਦਦ ਦੇਵੇ। ਮੇਰੇ ਕੋਲ ਉਹ ਸ਼ਬਦ ਨਹੀਂ ਹਨ, ਜਿਨ੍ਹਾਂ ਦੁਆਰਾ ਮੈਂ ਕੁਝ ਤਾਰੀਫ ਕਰ ਸਕਾਂ ਅਤੇ ਆਪ ਜੀ ਦਾ ਧੰਨਵਾਦ ਵੀ।......

ਆਪ ਜੀ ਨੇ ਇਹ ਸ਼ਲਾਘਾਯੋਗ ਕਦਮ ਪੁਟ ਕੇ ਇਕ ਨਵੀਂ ਲੀਹ ਪਾ ਦਿਤੀ ਹੈ, ਇਸ ਤੋਂ ਪਹਿਲਾਂ ਦੋ ਅੰਕ—ਸ੍ਰੀ ਸਤਿਗੁਰੂ ਜਗਜੀਤ ਸਿੰਘ ਤੇ ਸੂਬਾ ਸਾਹਿਬ ਸਿੰਘ ਅੰਕ ਵੀ ਲਾ ਮਿਸਾਲ ਸਨ। ਵਹਿਮੀ ਜੀ ਇਕ ਸੁਲਝੇ ਹੋਏ ਨਾਮਧਾਰੀ ਸੰਤ ਸਨ, ਇਤਿਹਾਸਕਾਰ ਅਤੇ ਖੋਜੀ ਸਨ ਅਤੇ ਉਨ੍ਹਾਂ ਨੇ ਆਪਣੇ ਜੀਵਨ 'ਚ ਕਈ ਨੌਜੁਆਨਾ ਨੂੰ ਉਤਸ਼ਾਹ ਦੇ ਕੇ ਆਪਣੇ ਇਤਿਹਾਸ ਦੀ ਖੋਜ ਵਲ ਲਗਾਇਆ। ਭਾਵੇਂ ਇਸ ਅੰਕ 'ਚ ਬਹੁਤ ਸਮਗਰੀ ਉਨ੍ਹਾਂ, ਬਾਰੇ ਨਹੀਂ ਆ ਸਕੀ, ਫਿਰ ਵੀ ਆਪ ਜੀ ਜੋ ਕੁਝ ਕਰ ਗਏ ਹੋ, ਇਹ ਇਕ ਮੀਲ ਪੱਥਰ ਦਾ ਕੰਮ ਦੇਵੇਗਾ।

ਸੰਤੋਖ ਸਿਘ, ਜਮੁਨਾ ਨਗਰ,
157—ਵਿਸ਼ਕਰਮਾ ਨਗਰ, ਜ਼ਿਲਾ ਅਬਾਲਾ

——

**ਵਗਦੇ ਪਾਣੀ**

ਵਰਿਆਮ ਵਿਚ ਵਿਰਦੀ ਜੀ ਦੇ ਦੋ ਲੇਖ ਜੂਨ ਤੇ ਜੁਲਾਈ ਦੇ ਪਰਚਿਆਂ ਵਿਚ ਦੇਗ ਨਦੀ ਤੇ ਐਕ ਨਦੀ ਦੇ ਸਿਰ ਲੇਖ ਹੇਠ ਪੜ੍ਹੇ ਹਨ। ਲਿਖਾਰੀ ਨੇ ਆਪਣ ਵਿਸ਼ਿਆਂ ਦੀ ਪੂਰਤੀ ਲਈ ਪੁਰਾਤਨ ਗਰੰਥਾਂ ਦੇ ਹਵਾਲੇ ਨਾਲ ਆਪਣੇ ਲੇਖਾਂ ਨੂੰ ਵਧੀਆ ਬਨਾਉਣ ਦਾ ਚੰਗਾ ਯਤਨ ਕੀਤਾ ਹੈ। ਲੇਖਾਂ ਦੀ ਸ਼ਬਦਾਵਲੀ ਤੇ ਬਣਤਰ ਤੋਂ ਪ੍ਰਤੀਤ ਹੁੰਦਾ ਹੈ ਕਿ ਲੇਖਕ ਦੀ ਲੇਖਣੀ ਪ੍ਰਭਾਵਸ਼ਾਲੀ ਹੈ। ਪਰ ਲੇਖਾਂ ਵਿਚ ਕੁਝ ਤਰੁਟੀਆਂ ਰਹਿ ਗਈਆਂ ਹਨ ਜੋ ਪਾਠਕਾ ਤੀਕ ਪਹੁਚਾਣੀਆਂ ਮੈਂ ਫਰਜ ਸਮਝਿਆ ਹੈ।

**ਦੇਗ ਨਦੀ :** ਦੇਗ ਨਦੀ ਦੇ ਲੇਖ ਵਿਚ ਵਰਿਆਮ ਦੇ ਪੰਨਾ ੨੯ ਦੇ ਦੂਜੇ ਭਾਗ ਵਿਚ ਲਿਖਦੇ ਹਨ ਕਿ ਦੇਗ ਨਦੀ ਭੂਪਾਲ ਵਾਲੇ ਕੋਲੋਂ ਲੰਘਦੀ ਹੈ। ਪਰ ਅਸਲੀਅਤ ਇਹ ਹੈ ਕਿ ਡੇਕ ਨਦੀ ਭੂਪਾਲ ਵਾਲੇ ਦੇ ਕੋਲੋਂ ਨਹੀਂ ਸੀ ਲੰਘਦੀ ਤੇ ਨ ਹੀ ਕਦੀ ਪੁਰਾਣੇ ਸਮਿਆਂ ਵਿਚ ਇਸ ਦਾ ਵਹਿਣ ਕਦੀ ਉਧਰ ਗਿਆ ਸੀ। ਡੇਕ ਨਦੀ ਜੰਮੂ ਪ੍ਰਾਂਤ ਦੇ ਜਸਰੋਤਾ ਜ਼ਿਲੇ ਚੋਂ ਆਪਣਾ ਸਫਰ ਪ੍ਰਾਰੰਭ ਕਰਦੀ ਹੈ। ਸਿਆਲਕੋਟ ਦੇ ਜ਼ਿਲੇ ਵਿਚ ਸੀਓਕੀ ਪਿੰਡ ਕੋਲੋਂ ਦਾਖਲ ਹੁੰਦੀ ਸੀ। ਸੀਉਕੀ ਤੋਂ ਸਜਾਦਾ, ਦਰੀਆ, ਨਗੋਲ ਪਿੰਡਾਂ ਦੀਆਂ ਜੂਹਾਂ ਚੋਂ ਖੇਡਦੀ ਮਿਲਦੀ ਅਮੀਂ ਸ਼ਾਹ ਚਰਵਿੰਡ ਤੇ ਚੱਕ ਆਦਿ ਪਿੰਡਾਂ ਨੂੰ ਆਪਣੀਆਂ ਰਹਿਮਤਾਂ ਵੰਡਦੀ ਬੜੇ ਤਿਖੇ ਵੇਗ ਨਾਲ ਅਗੇ ਵਧਦੀ ਜਾਂਦੀ ਸੀ। ਕਲਾਸ ਵਾਲੇ ਨੂੰ ਦੂਰੋਂ ਹੀ ਪ੍ਰਨਾਮ ਕਰਦੀ ਪੇਜੋਰੀ ਦੀ ਭੌਂਇ ਵਿਚ ਆਪਣਾ ਕੀਮਤੀ ਮਾਲ ਆ ਬਖੇਰਦੀ ਸੀ। ਅਗੇ ਛਾਂਗੀ ਛਾਂਗਾਂ ਪਿੰਡ ਉਸ ਦੇ ਕੰਢੇ ਤੇ ਵਸੇ ਹੋਏ ਹਨ। ਹੁਣ ਡੇਕ ਕਿਲਾ ਸੋਭਾ ਸਿੰਘ ਦੀ ਵਿਸ਼ਾਲ ਜੂਹ ਵਿਚ ਆ ਪਸਰਦੀ। ਕਿਲਾ ਸੋਭਾ


Sri Satguru Jagjit Singh Ji Elibrary NamdhariElibrary@gmail.com

ਸਿੰਘ ਸੰਤ ਹਰਨਾਮ ਸਿੰਘ ਜੀ ਦਾ ਨਗਰ ਸੀ। ਸੰਤ ਜੀ ਪਹਿਲਾਂ ਨਾਮ ਧਾਰੀ ਪੰਥ ਦੇ ਖਾਸ ਰੁਕਨ ਸਨ ਪਰ ਹੁਣ ਨਵੇਂ ਪੰਥ ਨੀਲ ਧਾਰੀ ਦੀ ਸਾਜਨਾ ਕਰਕੇ ਵਖਰਾ ਪੰਥ ਤੋਰ ਲਿਆ ਹੈ। ਇਸ ਕਰਕੇ ਹੀ ਆਪ ਨੂੰ ਕਿਲੇ ਵਾਲੇ ਸੰਤ ਕਹਿੰਦੇ ਹਨ। ਇਸ ਤੋਂ ਅਗੇ ਸਤੋਰੇ ਸਿਆਣੇ ਦੀ ਧਰਤੀ ਨੂੰ ਸੋਨਾ ਉਘਲਣ ਯੋਗ ਬਨਾਉਂਦੀ ਕਾਮੋਕੀ ਮੰਡੀ ਕੋਲੋਂ ਮਲਕੜੇ ਲੰਘਣ ਦਾ ਯਤਨ ਕਰਦੀ। ਪਰ ਏਥੋਂ ਦੇ ਚਿੱਟੇ ਕਲਰ ਨੂੰ ਖੋਰਦੀ ਹੋਈ ਇਸ ਵਿਚ ਆਪਣੇ ਕੀਮਤੀ ਅਣੂ ਖਲਾਰਦੀ ਅਗੇ ਨੂੰ ਚਲ ਤੁਰਦੀ। ਕਾਮੋਕੀ ਮੰਡੀ ਲਾਹੌਰ ਤੋਂ ਗੁਜਰਾਂ ਵਾਲੀ ਸੜਕ ਤੇ ਸਥਿੱਤ ਹੈ ਬੜਾ ਪ੍ਰਸਿਧ ਨਗਰ ਤੇ ਝੋਨੇ ਦੀ ਮੰਡੀ ਹੈ। ਕਾਮੋਕਿਆਂ ਤੋਂ ਰਾਜੇ ਤਮੋਲੀ ਦੇ ਉਤਰ ਪਾਸਿਓਂ ਹੁੰਦੀ ਸ਼ੇਖੂ ਪੁਰ ਬਗ਼ਦਾਦ ਨੂੰ ਆਪਣੀ ਲਪੇਟ ਵਿਚ ਜਾ ਲੈਂਦੀ। ਸ਼ੇਖੂਪੁਰਾ ਬਗਦਾਦ ਉਹ ਛੋਟਾ ਜਿਹਾ ਪਿੰਡ ਹੈ ਜਿਥੇ ਨਾਮ-ਧਾਰੀ ਪੰਥ ਦਾ ਆਖਰੀ ਹੋਲਾ ਹੋਇਆ ਸੀ। ਏਥੇ ਹੀ ਸ੍ਰੀ ਸਤਿ ਗੁਰੂ ਪ੍ਰਤਾਪ ਸਿੰਘ ਜੀ ਨੇ ਪਾਕਿਸਤਾਨ ਬਨਣ ਦੀ ਭਵਿਸ਼ ਬਾਣੀ ਕਰਕੇ ਸਿੱਖ ਸਗੰਤਾਂ ਨੂੰ ਰਾਵੀ ਪਾਰ ਕਰਨ ਦਾ ਆਦੇਸ਼ ਦਿਤਾ ਸੀ। ਜਿਨਾ ਹੁਕਮ ਸਤ ਕਰ ਮੰਨ ਲਿਆ ਸੀ ਉਹ ਆਪਣੀ ਇਜ਼ਤ ਮਹਿਫੂਜ਼ ਲੈ ਕੇ ਹਿੰਦੋਸਤਾਨ ਵਿਚ ਆ ਗਏ ਸਨ ਪਰ ਜਿਨਾਂ ਕੋਤਾਹੀ ਕੀਤੀ ਉਹ ਦੁੱਖ ਪਾਕਿਸਤਾਨ ਚੋਂ ਆਉਣ ਵਾਲੇ ਆਪ ਹੀ ਭਲੀ ਭਾਂਤ ਜਾਣਦੇ ਹਨ। ਸ਼ੇਖੂ ਪੁਰ ਬਗਦਾਦ ਤੋਂ ਅਗੇ ਪਿੰਡੀ ਦਾਸ ਕੋਲੋਂ ਰਾਵੀ ਦਰਿਆ ਵਿਚ ਜਾ ਸਮਾਂਦੀ ਹੈ। ਇਹ ਇਕ ਬਰਸਾਤੀ ਨਾਲਾ ਹੈ ਜਦ ਇਹ ਖੁਸ਼ਕ ਹੁੰਦਾ ਤਾਂ ਮਰੇ ਹੋਏ ਸੱਪ ਵਾਂਗ ਹੀ ਲਗਦਾ ਪਰ ਜਦੋਂ ਬਰਸਾਤੀ ਪਾਣੀ ਇਸ ਵਿਚ ਆਉਂਦਾ ਤਾਂ ਇਸ ਵਿਚੋਂ ਲੰਘਣ ਦਸ਼ਵਾਰ ਹੋ ਜਾਂਦਾ। ਕਈ ਵਾਰੀ ਸੁਕੀ ਹੋਈ ਡੇਕ ਚੋਂ ਲੰਘਦੇ ਮੁਸਾਫਰ ਅੱਧ ਵਿਚ ਹੀ ਘੇਰੇ ਜਾਂਦੇ ਤੇ ਇਸ ਦਾ ਤਿਖਾ ਵੇਗ ਲੰਘਣ ਵਾਲਿਆਂ ਨੂੰ ਆਪਣੀ ਲਪੇਟ ਵਿਚ ਲੈ ਤੁਰਦਾ ਤੇ ਲਾਸ਼ਾਂ ਵੀ ਹੱਥ ਨਹੀਂ ਸਨ ਲਗਦੀਆਂ। ਕਈ ਵਾਰ ਰਾਤੋ ਰਾਤ ਆਪਣੀ ਆਈ ਤੇ ਆ ਜਾਂਦੀ ਤਾਂ ਪਿੰਡਾਂ ਦੇ ਪਿੰਡ ਹੜ੍ਹ ਵਿਚ ਗੜੂੰਦ ਹੋ ਜਾਂਦੇ। ਤੂੜੀ ਦੀ ਧੜਾਂ, ਖੁਰਲੀਆਂ, ਡਗੈਰ ਰੁੜਦੇ, ਲੋਕ ਕਿਨਾਰੇ ਤੇ ਖਲੋਤੇ ਬੇਬਸੀ ਨਾਲ ਵੇਖਦੇ ਰਹਿੰਦੇ ਪਰ ਇਸ ਦੇ ਤਿਖੇ ਵਹਿਣ ਕਿਸੇ ਨੂੰ ਪੈਰ ਰਖਣ ਦੀ ਇਜਾਜ਼ਤ ਨਹੀਂ ਸਨ ਦੇਂਦੇ। ਇਸ ਦਾ ਗੰਦਲਾ ਪਾਣੀ ਧਰਤੀ ਨੂੰ ਉਪਜਾਓ ਸ਼ਕਤੀ ਖੁਲੇ ਦਿਲ ਵੰਡਦਾ ਸੀ। ਇਹ ਹੀ ਕਾਰਨ ਸੀ ਇਸ ਦੇ ਕਿਨਾ-ਰਿਆਂ ਤੇ ਲੱਖਾਂ ਮਣ ਚੌਲ ਹੁੰਦੇ।

## ਐਕ ਨਦੀ :

ਇਸ ਲੇਖ ਵਿਚ ਵਿਰਦੀ ਜੀ ਵਰਿਆਮ ਦੇ ਪੰਨਾ ੧੩ (ਜੁਲਾਈ ੮੦) ਦੇ ਦੂਜੇ ਭਾਗ ਵਿਚ ਲਿਖਦੇ ਹਨ "ਪਸਰੂਰ ਤੀਕ ਮੇਰੀ ਰਫਤਾਰ ਇਸੇ ਤਰਾਂ ਗਤੀਸ਼ੀਲ ਰਹਿੰਦੀ ਹੈ;" ਪਰ ਵਾਸਤਵ ਵਿਚ ਪਸਰੂਰ ਕੋਲੋਂ ਐਕ ਨਦੀ ਨਹੀਂ ਲੰਘੀ। ਐਕ ਸਿਆਲਕੋਟ ਦੀਆਂ ਕੰਧਾਂ ਨਾਲ ਖਹਿੰਦੀ ਜ਼ਰੂਰ ਲੰਘਦੀ ਸੀ ਐਕ ਤਿੱਖੇ ਵੇਗ ਵਾਲੀ ਨਹੀਂ ਸੀ ਇਸ ਵਿਚ ਪਾਣੀ ਬਾਰਾਂ ਮਹੀਨੇ ਵਗਦਾ ਰਹਿੰਦਾ ਸੀ ਪਰ ਬਰਸਾਤ ਵਿਚ ਕਦੀ ਕਦੀ ਇਹ ਬੇਮੁਹਰੀ ਹੋ ਤੁਰਦੀ ਪਰ ਆਮ ਤੌਰ ਤੇ ਮਸਤ ਚਾਲ ਨਾਲ ਹੀ ਚਲਦੀ। ਐਕ ਦਾ ਆਰੰਭ ਜੰਮੂ ਪ੍ਰਾਂਤ ਚੋਂ ਗਊਆਂ ਦੀ ਰੱਖ ਚੋਂ ਹੁੰਦਾ ਹੈ। ਇਹ ਰੱਖ ਜੰਮੂ ਵਾਲੇ ਰਾਜੇ ਨੇ ਗਊਆਂ ਦੀ ਪਾਲਣਾ ਲਈ ਬਣਾਈ ਹੋਈ ਸੀ। ਇਸ ਰੱਖ ਵਿਚ ਤਵੀ ਨਦੀ ਦਾ ਪਾਣੀ ਲਿਆਂਦਾ ਹੋਇਆ ਸੀ। ਇਸ ਪਾਣੀ ਦੀ ਧਾਰ ਬਣ ਕੇ ਨਵਾਂ ਸ਼ਹਿਰ ਚਕਰੋਈ ਤੋਂ ਸਿਆਲ ਕੋਟ ਨੂੰ ਰੁਖ ਕਰਦੀ ਤੁਰਦੀ। ਪਰਾਣ ਵਾਲੀ ਕੋਲੋਂ ਨੀਲੇ ਦੀ ਟਾਲੀ ਨੂੰ ਆ ਛੂਹੰਦੀ। ਸਿਆਲ ਕੋਟ ਛਾਉਣੀ ਤੋਂ ਦਖਣ ਪਾਸਿਓਂ ਪੂਰੇ ਦੇ ਲਾਗੇ ਆ ਸ਼ਕਲ ਵਿਖਾਂਦੀ। ਇਸ ਤੋਂ ਅਗੇ ਮੁਸਲ-ਮਾਨਾਂ ਦੀ ਪ੍ਰਸਿੱਧ ਖਾਨਗਾਹ ਅਮਾਮ ਸਰ ਨੂੰ ਸਜਦਾ ਆ ਕਰਦੀ। ਮਸਤੀ ਵਿਚ ਆਪਣੀ ਚਾਲੇ ਰੁਮਕਦੀ ਰੁਮਕਦੀ ਸ੍ਰੀ ਬੇਰ ਸਾਹਿਬ ਦੀ ਧੂੜੀ ਨੂੰ ਮੱਥੇ ਲਾਉਣ ਲਈ ਉਤਾਵਲੀ ਹੋ ਉਠਦੀ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਸਿੱਧ ਅਸਥਾਨ ਹੈ। ਏਥੇ ਬਾਬਾ ਜੀ ਨੇ ਪੀਰ ਹਮਜ਼ਾ ਗੌਸ ਦਾ ਅਹੰਕਾਰ ਤੋੜ ਕੇ ਸਿਆਲ ਕੋਟ ਨੂੰ ਗਰਕ ਹੋਣ ਤੋਂ ਬਚਾਇਆ ਇਸ ਕਰਾਮਾਤ ਤੋਂ ਪ੍ਰਭਾਵਿਤ ਹੋ ਕੇ ਸਿਆਲ ਕੋਟ ਦੇ ਲੋਕ ਲੱਖਾਂ ਦੀ ਤਾਦਾਦ ਵਿਚ ਅਜੇ ਤੀਕ ਸ਼ਰਧਾ ਦੇ ਫੁਲ ਬੇਰ ਸਾਹਿਬ ਨੂੰ ਅਰਪਣ ਕਰਦੇ ਹਨ। ਐਕ ਦਾ ਏਥੋਂ ਅਗੇ ਜਾਣ ਨੂੰ ਦਿਲ ਨਹੀਂ ਸੀ ਕਰਦਾ ਪਰ ਹੁਕਮ ਵਿਚ ਫਤਿਹ ਗੜ ਦਬੁਰਜੀ, ਬੁਟਰ ਤੇ ਮਾਨ ਪੁਰ ਨਗਰਾਂ ਦੀਆਂ ਜੂਹਾਂ ਨੂੰ ਸਿੰਜਦੀ ਹੋਈ ਅਗੇ ਤੁਰਦੀ ਜਾਂਦੀ ਹੈ। ਇਸ ਤੋਂ ਅਗੇ ਕੌਲ ਪੁਰ ਸਾਹਿਬ ਕੇ, ਗਿੱਲਾਂ ਦਾ ਚੱਕ ਦੇ ਪਿੰਡਾਂ ਨੂੰ ਪਿਆਰ ਸੰਦੇਸ਼ ਦੇਂਦੀ ਅਗੇ ਵਧਦੀ ਜਾਂਦੀ। ਏਥੇ ਸਾਹੋਵਾਲਾ ਤੇ ਉਗੋਕੀ ਜਨਰਲ ਸੋਹਣ ਸਿੰਘ ਦਾ ਨਗਰ ਉਤਰ ਵਲ ਰਹਿ ਜਾਂਦੇ ਤੇ ਐਕ ਬਦੋਕੀ ਪਿੰਡ ਦੇ ਗੁਸਾਂਈ ਦੇ ਮੰਦਰ ਦੇ ਠਾਕਰਾਂ ਦਾ ਆ ਇਸ਼ਨਾਨ ਕਰਾਉਂਦੀ। ਏਥੇ ਸਾਉਣ ਦੇ ਮਹੀਨੇ ਗੁਸਾਂਈ ਦੀ ਯਾਦ ਵਿਚ ਬੜਾ ਭਾਰੀ ਮੇਲਾ ਹੁੰਦਾ


Sri Satguru Jagjit Singh Ji Elibrary NamdhariElibrary@gmail.com

ਸੀ। ਏਥੇ ਬੜੀ ਭਾਰੀ ਛਿੰਜ ਲਗਦੀ, ਇਲਾਕੇ ਦੇ ਪ੍ਰਸਿੱਧ ਜਵਾਨ ਏਥੇ ਇਕਠੇ ਹੁੰਦੇ। ਜਵਾਨਾਂ ਲਈਇਹ ਅਜ਼ਮਾਇਸ਼ੀ ਮੇਲਾ ਸੀ। ਏਥੇ ਹੀ ਐਕ ਦੇ ਵਿਚ ਬੰਨ੍ਹ ਬੰਨ੍ਹ ਕੇ ਪਾਣੀ ਬਾਹਰ ਕਢਿਆ ਜਾਂਦਾ। ਇਹ ਪਾਣੀ ਮੇਰੇ ਪਿੰਡ ਜਾਮਕੇ ਚੀਮਾਂ ਦੀ ਰੋਹੀ ਜ਼ਮੀਨ ਵਿਚ ਫਿਰ ਕੇ ਮਲ ਬਖੇਰ ਜਾਂਦਾ ਐਕ ਚੱਕ, ਐਤ੍ਰ ਕਰਦੇ ਹੀ ਪ੍ਰਸਿਧ ਸੀ। ਏਦੇ ਆਲੇ ਦੁਆਲੇ ਵਸੇ ਚੀਮਿਆਂ ਦੇ ਪਿੰਡਾਂ ਨੂੰ ਚੀਮਣ ਵਣ ਆਖਦੇ ਸਨ। ਮੇਰੇ ਇਕ ਬਜ਼ੁਰਗ ਨੇ ਦਸਿਆ ਕਿ ਚੀਮਿਆਂ ਦੇ ਪਿੰਡਾਂ ਦੀ ਗਿਣਤੀ ੧੮੦ ਦੇ ਕਰੀਬ ਸੀ। ਮੈਂ ਐਕ ਨਦੀ ਦੀ ਗਲ੍ਹ ਕਰ ਰਿਹਾ ਸੀ। ਉਸ ਇਲਾਕੇ ਵਿਚ ਐਤ੍ਰ ਬਾਰੇ ਇਕ ਦੰਦ ਕਥਾ ਸੀ ਕਿ ਐਕ ਦਾ ਪਾਣੀ ਦੁਧ ਵਰਗਾ ਚਿੱਟਾਂ ਹੁੰਦਾ ਸੀ ਪਰ ਮੁਸਲਮਾਨਾਂ ਦੇ ਰਾਜ ਸਮੇਂ ਸਿਆਲ ਕੋਟ ਸ਼ਹਿਰ ਦੇ ਲਾਗੇ ਇਸ ਵਿਕ ੧੦੧ ਗਊ ਕਤਲ ਕਰ ਕੇ ਸੁਟੀ ਗਈ। ਓਦੋਂ ਤੋਂ ਹੀ ਐਕ ਦੇ ਪਾਣੀ ਦਾ ਰੰਗ ਬਦਲ ਗਿਆ ਸੀ। ਬਦੋ ਕਿਆਂ ਤੋਂ ਅਗੇ ਪੁਰਾਣੇ ਹੀ ਨਗਰ ਦੀਆਂ ਕੰਧਾਂ ਨਾਲ ਟਕਰਦੀ ਐਕ ਅਹਿਲ ਪੀਰ ਮੁਸਲਮਾਨ ਦਰਵੇਸ਼ ਦੇ ਮਜ਼ਾਰ ਤੇ ਸ਼ਰਧਾ ਦੇ ਫੁਲ ਭੇਟ ਕਰਦੀ ਭੁਪਾਲ ਵਾਲੇ ਆ ਪੁੱਜਦੀ। ਭੂਪਾਲ ਵਾਲਾ ਚੀਮਿਆਂ ਦਾ ਇਕ ਪ੍ਰਸਿਧ ਨਗਰ ਹੈ। ਏਥੇ ਹੀ ਇਹ ਸਿਆਲ ਕੋਟ ਤੋਂ ਗੁਜਰਾਂ ਵਾਲੇ ਜਾਣ ਵਾਲੀ ਸੜਕ ਦੇ ਥਲਿਓਂ ਲੰਘਦੀ ਹੁਬੋ ਅਲੀ ਪੀਰ ਦੀ ਕਬਰ ਕੋਲੋਂ ਹੋ ਗੁਜ਼ਰਦੀ। ਆਪਣੇ ਸਫਰ ਨੂੰ ਜਾਰੀ ਰਖਦੀ ਬਲਗਣਾਂ ਦੇ ਉਤਰ ਵਲ ਆ ਡੇਰਾ ਲਾਉਂਦੀ। ਬਲਗਣਾਂ ਦੇ ਪ੍ਰਸਿਧ ਸ਼ਾਇਰ ਸ: ਕਰਤਾਰ ਸਿੰਘ ਬਲਗਣ ਹੋਏ ਹਨ। ਇਹ ਵਧਾਤਾ ਸਿੰਘ ਤੀਰ ਦੇ ਸ਼ਾਗ-ਰਿਦ ਸਨ। ਬਲਰਗਣ ਦਾ ਨਾਮ ਪੰਜਾਬੀ ਸਾਹਿਤ ਵਿਚ ਗੁੱਝਾ ਛਿਨਾਂ ਨਹੀਂ। ਆਪਣੇ ਅੰਮ੍ਰਿਤਸਰ ਤੋਂ ਇਕ ਕਵਿਤਾ ਨਾਮੀ ਰਸਾਲਾ ਕਢਿਆ ਸੀ ਸ: ਕਰਤਾਰ ਸਿੰਘ ਕਰਕੇ ਹੀ ਬਲ-ਗਣਾਂ ਦਾ ਨਾਮ ਪ੍ਰਸਿਧ ਹੋਇਆ ਸੀ। ਬਲਗਣਾਂ ਤੋਂ ਅਗੇ ਨਹਿਰ ਅਪਰ ਚਨਾਬ ਦੇ ਹੇਠੋਂ ਲੰਘਦੀ ਹੋਈ ਕੰਗ ਪਿੰਡ ਦੇ ਉਤ੍ਰ ਪਾਸਿਓਂ ਮਲਖਾਂ ਵਾਲੇ ਜਾ ਪੁਜਦੀ ਹੈ। ਅਗੇ ਵਾਂ ਪਿੰਡ ਦੀ ਜੂਹ ਨੂੰ ਜਾ ਸਹਿਰਾਬ ਕਰਦੀ ਹੈ। ਏਥੇ ਐਕ ਤੇ ਹੈਡ ਬਨ ਇਆਂ ਗਿਆ ਸੀ ਐਕ ਦੇ ਦੋ ਹਿਸੇ ਹੋ ਜਾਂਦੇ ਹਨ। ਇਕ ਵਹਿਣ ਭਾੜੇ ਚੱਕ ਤੋਂ ਅਗੇ ਲੰਘ ਕੇ ਪਲਖੂ ਨਦੀ ਵਿਚ ਜਾ ਗਿਰਦਾ ਹੈ। ਬਾਕੀ ਹਿੱਸਾ ਪਾਣੀ ਜੀ. ਟੀ. ਰੋਡ ਦੇ ਹੇਠੋਂ ਲੰਘ ਕੇ ਮਨਸੀ ਪੁਰਾ ਤੇ ਬਹਿਰੂਪੀਆਂ ਨਗਰਾਂ ਤੋਂ ਹੁੰਦਾ ਰਣੀ ਖਾਂ ਦੇ ਹੈਡ ਵਿਚ ਜਾ ਡਿਗਦਾ ਹੈ। ਇਸ ਤਰ੍ਹਾਂ ਐਕ ਆਪਣਾ ਸਫਰ ਖਤਮ ਕਰਦੀ ਚਨਾਬ ਦਰਿਆ ਦੀਆਂ ਡੂੰਘੀਆਂ ਲਹਿਰਾਂ ਵਿਚ ਅਲੋਪ ਹੋ ਜਾਂਦੀ ਹੈ।

---


ਰਾਮ ਸਰੂਪ ਅਣਖੀ ਦਾ ਨਵਾਂ ਤੇ ਵੱਡਾ ਕਹਾਣੀ ਸੰਗ੍ਰਹਿ

# ਸਵਾਲ ਦਰ ਸਵਾਲ

ਅਣਖੀ ਦੀਆਂ ਕਹਾਣੀਆਂ ਵਿੱਚ ਬਹੁਤਾ ਕਰਕੇ ਪੇਂਡੂ ਜੀਵਨ ਦਾ ਯਥਾਰਥਕ ਚਿਤਰਣ ਹੈ। ਉਹ ਆਪਣੇ ਚਿੱਤਰਾਂ ਵਿਚ ਗੂਹੜੇ ਰੰਗ ਨਹੀਂ ਭਰਦਾ, ਫੇਰ ਵੀ ਉਹ ਸਜੀਵ ਤੇ ਪ੍ਰਭਾਵਸ਼ਾਲੀ ਹਨ। ਉਹਦੀਆਂ ਕਹਾਣੀਆਂ ਦਾ ਸਿਧਾਪਣ ਤੇਜ਼ ਛੁਰੀ ਜਿਹਾ ਹੈ। ਅਣਖੀ ਦੁਆਰਾ ਪ੍ਰਸਤੁਤ ਭਾਸ਼ਾ ਸ਼ੈਲੀ ਦੀ ਸਾਦਗੀ ਪਾਠਕ ਨੂੰ ਗਹਿਰਾਈ ਤੱਕ ਅੰਦੋਲਿਤ ਕਰਦੀ ਹੈ। ਉਹਦੇ ਪਾਤਰਾਂ ਸਾਹਮਣੇ ਭਾਸ਼ਾ ਸੰਕਟ ਆਉਂਦਾ ਹੀ ਨਹੀਂ। ਉਹਦੀਆਂ ਬਹੁਤ ਸਾਰੀਆਂ ਕਹਾਣੀਆਂ ਅਜਿਹੇ ਬਿੰਦੂ ਉਤੇ ਆ ਟਿਕਦੀਆਂ ਹਨ, ਜਿਥੇ ਪਹੁੰਚ ਕੇ ਜ਼ਿੰਦਗੀ ਤੇ ਕਹਾਣੀ ਵਿਚ ਬਹੁਤਾ ਫਰਕ ਨਹੀਂ ਰਹਿੰਦਾ। ਅਜਿਹੇ ਸਮੇਂ ਨਾ ਤਾਂ ਲੇਖਕ ਨੂੰ ਕੋਈ ਸਿਆਸੀ ਨਾਅਰਾ ਮਾਰਨ ਦੀ ਲੋੜ ਹੁੰਦੀ ਹੈ ਤੇ ਨਾ ਉਹਦਾ ਪਾਠਕ ਕਿਸੇ ਤਰਕ ਵਿਤਰਕ ਵਿੱਚ ਪੈਂਦਾ ਹੈ। ਸਵਾਲ ਦਰ ਸਵਾਲ ਵਿਚ ਸੱਠ ਕਹਾਣੀਆਂ ਹਨ।

ਡਿਮਾਈ ਸਾਈਜ਼ ਵਿੱਚ ੩੦੪ ਸਫੇ। ਮੁੱਲ: ਪੰਜਾਹ ਰੁਪਏ।

ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-੬.





Sri Satguru Jagjit Singh Ji Elibrary NamdhariElibrary@gmail.com

REPUTED MANUFACTURERS OF :

SUPERIOR QUALITY

SINGLE BARREL &

DOUBLE BARREL

B. L. 12 BORE

# GUNS

Grams : SNIPER.    Phone : 3805

## MODERN GUN WORKS

Opp. Industrial Estate,

JAMMU CANTT.

**ਵਰਿਆਮ**    ਸੂਬਾ ਸਾਹਿਬ ਸਿੰਘ ਅੰਕ



"ਪਿਆਰ ਸਾਡੇ ਦੀ ਪਰਖ ਇਸ ਵਤਨ ਦੀ ਮਿੱਟੀ ਕਰੇ,
ਦੇਸ਼ ਦੀ ਸਵਾਧੀਨਤਾ ਪਲਦੀ ਲਹੂ ਦੇ ਆਸਰੇ ।
ਮਿਟ ਗਏ ਜੋ ਵਤਨ ਦੀ ਇੱਜ਼ਤ ਲਈ,
ਯਾਦ ਉਹਨਾਂ ਦੀ ਸਦਾ ਸਜਰੀ ਰਹੇ ਮਘਦੀ ਰਹੇ



੧੭ ਜਨਵਰੀ ੧੮੭੨ ਨੂੰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਸੂਬਾ ਸਾਹਿਬ ਸਿੰਘ ਅਤੇ ਸਹਿਯੋਗੀ
ਜਲਾਵਤਨੀ ਲਈ ਰਵਾਨਾ ਹੋਏ ।

ਇਸੇ ਅੰਕ ਵਿਚ ਹੀ :

ਵਿਸ਼ੇਸ਼ ਸਪਲੀਮੈਂਟ —ਸਤਿਗੁਰੂ ਜਗਜੀਤ ਸਿੰਘ ਜੀ ਦੀ ਕੀਨੀਆ ਫੇਰੀ ਦਾ ਵਰਨਣ
"ਜੰਗਲੀ ਜੀਵਾਂ ਦੀ ਧਰਤੀ ਵਿਚ"—ਲੇਖਕ ਪ੍ਰੀਤਮ ਸਿੰਘ 'ਕਵੀ'
ਅਤੇ ਹੋਰ ਲੇਖ

## ਵਰਿਆਮ ਦਾ

## ਸੂਬਾ ਸਾਹਿਬ ਸਿੰਘ ਅੰਕ

- ਵਿਦਵਾਨਾਂ ਦੇ ਖੋਜ ਪੂਰਨ ਲੇਖ
- ਸਤਿਗੁਰੂ ਜਗਜੀਤ ਸਿੰਘ ਜੀ ਦਾ ਅਫਰੀਕਾ ਦੌਰਾ ਅਤੇ ਹੋਰ ਲੇਖ,
- ਰੰਗੀਨ ਤਸਵੀਰਾਂ ।

ਕੀਮਤ : ਕੇਵਲ ਪੰਜ ਰੁਪਏ

ਮਿਲਣ ਦਾ ਪਤਾ .

ਮਾਸਕ ਵਰਿਆਮ, ਲਾਡੋਵਾਲੀ ਰੋਡ ਜਲੰਧਰ ।

ਸਾਲਾਨਾ ਚੰਦਾ ੧੫/-



Sri Satguru Jagjit Singh Ji Elibrary    NamdhariElibrary@gmail.com

